੧ ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਇਨਸਾਫ਼ ਦੀ ਆਵਾਜ਼

ਸੇਠ ਖ਼ਜ਼ਾਨ ਸਿੰਘ ਇਨਸਾਫ਼

ਪ੍ਰਕਾਸ਼ਕ : ਸੇਠ ਅਵਤਾਰ ਸਿੰਘ ਸਚਦੇਵ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

੧ ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਇਨਸਾਫ ਦੀ ਆਵਾਜ਼

ਸੇਠ ਖ਼ਜ਼ਾਨ ਸਿੰਘ ਇਨਸਾਫ

ਪ੍ਰਕਾਸ਼ਕ : ਸੇਠ ਅਵਤਾਰ ਸਿੰਘ ਸਚਦੇਵ

# ਤਤਕਰਾ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

# ਲੇਖਕ ਬਾਰੇ

ਸੇਠ ਖਜ਼ਾਨ ਸਿੰਘ ਜੀ 'ਇਨਸਾਫ਼' 'ਜਥਾ ਨਾਮ ਤਥਾ ਗੁਣ' ਦੇ ਮਾਲਿਕ ਹਨ। ਅਜ ਉਹ ਸੁਖ ਸਮਰਿਧੀ ਦੀ ਸਿਖਰ ਤੇ ਬੈਠੇ ਪਰਮ ਅਨੰਦ ਦਾ ਜੀਵਣ ਮਾਣ ਰਹੇ ਹਨ, ਪਰ ਉਨ੍ਹਾਂ ਅਪਣੇ ਵਿਵਹਾਰਕ ਜੀਵਨ ਦਾ ਆਰੰਭ ਕਿਵੇਂ ਕੀਤਾ, ਇਸ ਦੀ ਹਕੀਕਤ ਪਾਠਕਾਂ ਲਈ ਪ੍ਰੇਰਣਾ ਮਈ ਹੈ। ਸਾਧਾਰਨ ਤੇ ਗਈ ਗੁਜ਼ਰੀ ਹਾਲਤ ਵਿਚੋਂ, ਇਕ ਮਨੁਖ, ਈਸ਼ਵਰ ਦੇ ਭਰੋਸੇ ਅਤੇ ਜਾਨ ਮਾਰਵੀਂ ਮਿਹਨਤ ਨਾਲ ਉਠਕੇ ਕਿੰਜ ਉਚਾ ਚੜ੍ਹਦਾ ਚਲਿਆ ਜਾ ਸਕਦਾ ਹੈ, ਇਸ ਪੁਸਤਕ ਦੀਆਂ ਕੁਝ ਹਡ ਬੀਤੀਆਂ ਪਾਠਕਾਂ ਨੂੰ ਇਹ ਨਿਸਚਾ ਕਰਵਾਏ ਬਿਨਾਂ ਨਹੀਂ ਰਹਿਣਗੀਆਂ।

ਸੇਠ 'ਇਨਸਾਫ਼' ਜੀ ਦੀ ਜੀਵਨ ਉਸਾਰੀ ਵਿਚ ਕੇਡਾ ਸੁਚਾ ਤੇ ਪੁਖਤਾ ਮਸਾਲਾ ਲੱਗਾ ਹੈ, ਇਸ ਦੀ ਝਲਕ ਵੀ, ਇਸ ਪੁਸਤਕ ਵਿਚ ਵੱਖ ਵੱਖ ਕਾਂਡਾਂ ਰਾਹੀਂ ਪਾਠਕਾਂ ਨੂੰ ਬਾਰ ਬਾਰ ਮਿਲੇਗੀ।

ਸੰਤ ਖਜ਼ਾਨ ਸਿੰਘ ਜੀ ਇਨਸਾਫ਼, ਸੰਤਾਈ ਅਤੇ ਸੇਠਾਈ ਦਾ ਸੁਮੇਲ ਹਨ। ਲਾਲਾ ਮੂਸਾ ਦੇ ਜੰਮ-ਪਲ ਖਜ਼ਾਨ ਸਿੰਘ ਜੀ ਨੇ ਕਰਮ-ਖੇਤਰ ਵਿਚ ਕੇਵਲ ਦ੍ਰਿੜਤਾ ਨਾਲ ਕਦਮ ਰੱਖਿਆ, ਉਨ੍ਹਾਂ ਕੋਲ ਸਰਮਾਏ ਦੀ ਥਾਤੀ ਤਾਂ ਨਹੀਂ ਸੀ ਪਰ ਆਤਮ ਵਿਸ਼ਵਾਸ ਦਾ ਭਰਪੂਰ ਖਜ਼ਾਨਾ ਸੀ ਅਤੇ ਇਸ ਖਜ਼ਾਨੇ ਦੀ ਬਦੌਲਤ ਹੀ ਉਚੀਆਂ ਰੀਝਾਂ ਦੀ ਪੂਰਤੀ ਲਈ ਆਪ ਬੈਂਕੋਕ ਪਹੁੰਚ ਗਏ। ਬੈਂਕੋਕ ਵਿਚ ਆਪਣੀ

ਕਿਸਮਤ ਦੀ ਉਸਾਰੀ ਲਈ ਉਹਨਾਂ ਕਿਹੜਾ ਪ੍ਰਜਤਨ ਨਹੀਂ ਕੀਤਾ ਤੇ ਅੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਦਰਿ ਕਰਮ ਨਾਲ ਆਪ ਜੀ ਸੇਠਾਂ ਦੇ ਤੁੱਲ ਹੋ ਗਏ।

ਅੱਜ ਬੈਂਕੋਕ ਵਿਚ ਆਪ ਕਪੜੇ ਦੇ ਉਚਤਮ ਕਾਰੋਬਾਰੀ ਹਨ। ਆਪ ਦੇ ਸਪੁਤ੍ਰ ਸੇਠ ਅਵਤਾਰ ਸਿੰਘ, ਜਸ ਪਾਲ ਸਿੰਘ ਅਤੇ ਸੇਠ ਜਗਤਾਰ ਸਿੰਘ ਕਾਰੋਬਾਰ ਦੇ ਨਾਤੇ ਬੈਂਕੋਕ ਭਰ ਵਿਚ ਪ੍ਰਸਿਧ ਹਨ ਤੇ ਪਹਿਲਾ ਬੱਚਾ ਤਾਂ ਇਕ ਦੋ ਵਾਰ ਗਲੋਬ ਦਾ ਚੱਕਰ ਲਾ ਆਇਆ ਹੈ। ਆਪ ਇਨਸਾਫ਼ ਜੀ ਅੱਜ ਕਲ੍ਹ ਕੰਮ-ਕਾਰ ਤੋਂ ਨਵਿਰਤ ਹੋ ਪ੍ਰਭੂ ਸਿਮਰਨ ਤੇ ਸਤ-ਸੰਗਤ ਦਾ ਲਾਭ ਉਠਾ ਰਹੇ ਹਨ।

ਜਾਇਦਾਦ ਵਲੋਂ ਦਿੱਲੀ ਵਿਚ ਕੋਠੀਆਂ ਹਨ, ਬੈਂਕੋਕ ਵਿਚ ਬੰਗਲੇ ਹਨ ਤੇ ਬੈਂਕੋਕ ਦੇ ਵੱਡੇ ਬਾਜ਼ਾਰਾਂ ਵਿਚ ਤਿੰਨ ਦੁਕਾਨਾਂ ਹਨ। ਇਕ ਤੀਸਰੀ ਦੁਕਾਨ ਦਾ ਮਹੂਰਤ ਕਰਨ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ।

ਚਰਿਤਰਵਾਨ ਇਨਸਾਫ਼ ਜੀ ਦਾ ਗੁਰੂ ਘਰ ਨਾਲ ਸ਼ਰਧਾ ਤੇ ਸਨੇਹ ਮੁਢ ਤੋਂ ਹੀ ਰਿਹਾ ਹੈ। ਅਸੀਂ ਬੱਚੇ ਹੁੰਦਿਆਂ ਆਪ ਜੀ ਦੀਆਂ ਪ੍ਰੇਮ ਭਰਪੂਰ ਲਿਖੀਆਂ ਕਵਿਤਾਵਾਂ ਦਾ 'ਸਤਿਜੁਗ' ਰਾਹੀਂ ਅਨੰਦ ਮਾਣਦੇ ਰਹੇ ਹਾਂ।ਸ੍ਰੀ ਸਤਿਗੁਰੂਪ੍ਰਤਾਪ ਸਿੰਘ ਜੀ ਦੀ ਚਰਨ-ਰਜ ਦੇ ਭੌਰੇ ਇਨਸਾਫ਼ ਜੀ ਉਹਨਾਂ ਦੇ ਪਿਆਰ ਵਿਚ ਕਈ ਵਾਰ ਕੱਲਿਆਂ ਬਹਿ ਬਹਿ ਤਰ ਅੱਖਾਂ ਨਾਲ ਕੂਕ ਉਠਦੇ ਹਨ। ਅਤੇ ਉਸ ਪਿਆਰ ਦੇ ਪ੍ਰਗਟਾਵੇ ਲਈ ਹੀ ਆਪ ਜੀ ਨੇ ਇਹ ਪੁਸਤਕ ਲਿਖੀ ਹੈ।

ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਚਰਨ-ਕੰਵਲਾਂ ਨਾਲ ਆਪ ਤੇ ਆਪ ਜੀ ਦੇ ਪਰਵਾਰ ਦਾ ਅਪਾਰ ਸਨੇਹ ਹੈ ਤੇ ਮੈਨੂੰ ਖੁਸ਼ੀ ਹੈ ਕਿ ਇਸ ਡਾਲੀ ਨੂੰ ਜਿਉਂ ਜਿਉਂ ਫਲ ਲੱਗਾ ਹੈ ਤਿਉਂ ਤਿਉਂ ਝੁਕੀ ਹੈ।

ਪੁਸਤਕ ਦਾ ਮਨੋਰਥ ਸ੍ਰੀ ਸਤਿਗੁਰੂ ਜੀ ਪ੍ਰਤੀ ਕ੍ਰਿਤਗਤਾ ਅਤੇ

ਆਪਣੇ ਅਨੁਭਵਾਂ ਦਾ ਸਾਰ ਪੇਸ਼ ਕਰਨਾ ਹੈ ਤਾਕਿ ਸਤਿ ਦੇ ਖੋਜੀਆਂ ਨੂੰ ਗਾਡੀ-ਰਾਹ ਦੇ ਜੀਵਨ-ਵਹਿਣ ਵਿਚ ਗੱਡੇ ਹੋਏ ਕਦੇ ਕਾਨੇ ਮਿਲ ਸਕਣ।

ਮੈਂ ਉਮੀਦ ਕਰਦਾ ਹਾਂ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੂੰ ਸਮਰਪਤ ਇਹ ਪੁਸਤਕ ਪਾਠਕਾਂ ਲਈ ਲਾਭ ਪ੍ਰਦ ਹੋਵੇਗੀ। ਲੇਖਕ ਨੂੰ ਪੈਸਿਆਂ ਦਾ ਲਾਲਚ ਨਹੀਂ ਜੋ ਪੁਸਤਕ ਦੀ ਕੀਮਤ ਵੱਟੇ-ਪਰ ਪ੍ਰੇਮ ਅਤੇ ਭਾਵਨਾ ਦਾ ਜ਼ਰੂਰ ਲਾਲਚ ਹੈ, ਉਸਦੀ ਰੀਝ ਹੈ ਕਿ ਇਸ ਦਾ ਪਾਠਕ ਪੁਸਤਕਨੂੰ ਓਸੇ ਭਾਵਨਾ ਅਧੀਨ ਪੜ੍ਹੇ ਜਿਸ ਨਾਲ ਇਹ ਲਿਖੀ ਗਈ ਹੈ। ਲੇਖਕ ਸ੍ਰੀ ਮਹਾਰਾਜ ਬੀਰ ਸਿੰਘ ਜੀ ਦਾ ਵੀ ਬੜਾ ਰਿਣੀ ਹੈ ਜੋ ਗੁਰੂ ਭ੍ਰਾਤਾ ਹੋਣ ਦੇ ਨਾਤੇ ਪੂਜਨ ਸਤਿਕਾਰਨ ਯੋਗ ਹਨ ਤੇ ਜਿਨ੍ਹਾਂ ਦੀ ਦ੍ਰਿਸ਼ਟੀ ਨੇੜਿਓਂ ਇਸ ਪਰਵਾਰ ਦੀ ਘਾਲਣਾ ਦੀ ਜਾਣਕਾਰ ਹੈ।

ਨਾਮਧਾਰੀ ਪੰਥ ਦੇ ਇਸ ਹੀਰੇ ਦੇ ਜਤਨ ਦੀ ਸ਼ਲਾਘਾ ਕਰਦਿਆਂ ਮੈਂ ਹੋਰ ਧਨੀ ਮਾਨੀ ਤੇ ਗੁਣਸ਼ੀਲ ਵਿਅਕਤੀਆਂ ਨੂੰ ਸਲਾਹ ਦਿਆਂਗਾ ਕਿ ਉਹ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਤ ਆਪਣੀਆਂ ਯਾਦਾਂ ਨੂੰ ਅੰਕਤ ਕਰਨ ਅਤੇ ਆਪਣੇ ਅਨੁਭਵਾਂ ਨੂੰ ਦੂਜਿਆਂ ਲਈ ਰੋਸ਼ਨੀ ਵਿਚ ਲਿਆਣ ਤਾਕਿ ਆਉਣ ਵਾਲਾ ਸਮਾਜ ਇਨ੍ਹਾਂ ਤੋਂ ਪ੍ਰੇਰਨਾ ਲੈ ਸਕੇ।

ਸ੍ਰੀ ਜੀਵਨ ਨਗਰ
੧. ੭. ੬੫

ਪ੍ਰੀਤਮ ਸਿੰਘ ਕਵੀ,
ਸੰਪਾਦਕ
'ਸਤਿਜੁਗ'

# ਲੇਖਕ ਵਲੋਂ

ਜ਼ਿੰਦਗੀ ਦੇ ਉਨਾਸੀਵੇਂ ਡੰਡੇ ਤੇ ਪੈਰ ਧਰਿਆ ਹੈ ਮੈਂ, ਏਸ ਉਮਰ ਵਿਚ ਮੇਰੇ ਵਰਗੇ ਅਨੇਕਾਂ ਆਦਮੀ ਘਰਾਂ ਵਿਚ ਪਏ ਅਗਲੇ ਜਹਾਨ ਜਾਣ ਵਾਸਤੇ ਅਡੀਆਂ ਰਗੜਦੇ ਹਨ। ਪਰ ਮੇਰੇ ਤੇ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਹੈ ਕਿ ਅਜੇ ਜੀਵਨ ਦਾ ਖੇਤਰ, ਸੁਖ ਸਾਧਨ ਮਾਣਦਾ ਮੱਲੀ ਬੈਠਾ ਹਾਂ।

ਮੇਰੀਆਂ ਹਡ ਬੀਤੀਆਂ ਪੜ੍ਹੋਗੇ ਤਾਂ ਆਪ ਨੂੰ ਮਾਲੂਮ ਹੋ ਜਾਵੇਗਾ ਕਿ ਮੈਂ ਕਿਨ੍ਹਾਂ ਮੁਸ਼ਕਲ ਦਿਨਾਂ ਵਿਚੋਂ ਲੰਘ ਕੇ ਅੱਜ ਵਾਲੇ ਪਰਮ ਸੁਖੀ ਜੀਵਨ ਵਿਚ ਪਰਵੇਸ਼ ਕਰਸਕਿਆਹਾਂ ਜੀਊਂਦੇ ਰਹਿਣ ਦਾ ਸੰਗ-ਰਾਮ ਹੀ ਕਾਫੀ ਹੁੰਦਾ ਹੈ ਉਂਜ ਤਾਂ, ਪਰ ਜਿਸ ਨੇ ਕੁਛ ਕਰ ਕੇ ਵੀ ਵਖਾਣਾ ਹੋਵੇ ਉਸ ਘਾਲਣਾ ਦਾ ਬੰਨਾਂ ਨਹੀਂ ਰਹਿੰਦਾ। ਜਿਹੜਾ ਇਹ ਵੀ ਸੋਚਦਾ ਹੋਵੇ ਕਿ ਉਸ ਨੇ ਧਰਮ ਦੀ ਕਿਰਤ ਕਰਕੇ ਸਰਮਾਏ ਦੇ ਉਪਰਲੇ ਚੱਕਰ ਵਿਚ ਜਾਣਾ ਏ, ਉਸ ਲਈ ਤਾਂ ਇਹ ਸੰਘਰਸ਼ ਹੋਰ ਵ ਮਹੱਤਵ ਪੂਰਨ ਹੋ ਜਾਂਦਾ ਏ।

ੱਜ ਸਰਮਾਏ, ਪਰਿਵਾਰ ਅਤੇ ਭਾਈਚਾਰਕ ਸਤਿਕਾਰ ਵਲੋਂ

ਮੈਂ ਮਨ-ਇਛਤ ਸਥਾਨ ਤੇ ਹਾਂ। ਅਜੇਹੀ ਹਾਲਤ ਵਿਚ, ਜੀਵਨ-ਪੰਥ ਵਿਚ ਪਏ ਵਿਅਕਤੀਆਂ ਨੂੰ ਪਰੇਰਣਾ ਦੇਣਾ ਤੇ ਹੌਸਲਾ ਦੇਣਾ, ਮੇਰਾ ਸੁਭਾਵਕ ਕਰਤਵ ਬਣ ਜਾਂਦਾ ਹੈ, ਪਰ ਮੈਂ ਬਹੁਤ ਅਰਸਾ ਖਾਮੋਸ਼ ਹੀ ਰਿਹਾ ਹਾਂ।

ਸਤਿਗੁਰੂ ਜੀ ਪਰੇਰਣਾ-ਸ੍ਰੋਤ ਹਨ ਤੇ ਬਹੁਤੀ ਵਾਰ ਉਹ ਆਪਣਾ ਕਾਰਜ ਕਿਸੇ ਹੋਰ ਨੂੰ ਪਰੇਰਣਾ ਦੇ ਕੇ ਕਰਵਾ ਲੈਂਦੇ ਹਨ। ਮੇਹੇ ਅੰਦਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਨੇਹ-ਬੀਜ ਮੇਰੀ ਉਮਰ ਦੇ ਨਾਲ ਨਾਲ ਹੀ ਵਧ ਕੇ ਇਕ ਤਕੜਾ ਬਰਿਛ ਬਣ ਗਿਆ, ਪਰ ਇਸ ਨੂੰ ਅਜੇਹਾ ਫਲ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅੰਤ੍ਰੀਵ ਪਰੇਰਣਾ ਅਧੀਨ, ਸ੍ਰੀ ਹਜ਼ੂਰ ਦੇ ਸਾਹਵੇਂ, ਵੱਡੀ ਹਾਜ਼ਰੀ ਭਰੇ ਦੀਵਾਨ ਅੰਦਰ ਬੈਠੇ, ਸਿਆਮ ਦੀ ਰਾਜਧਾਨੀ ਬੈਂਕੋਕ ਵਿਚ ਇਕ ਦਿਨ ਸੇਠ ਤਰਲੋਕ ਸਿੰਘ ਜੀ ਨੇ ਮੈਨੂੰ ਉਤਸਾਹਤ ਕੀਤਾ ਕਿ ਮੈਂ ਆਪਣੀ ਲੇਖਣੀ ਰਾਹੀਂ ਸੰਗਤ ਦੀ ਸੇਵਾ ਕਰਾਂ।

ਇਸ ਬਚਨ ਨੇ ਮੇਰੇ ਅੰਦਰ ਅਜੇਹੀ ਸਤਾ ਜਗਾਈ ਕਿ ਅੱਜ ਇਸ ਪੁਸਤਕ ਰਾਹੀਂ ਆਪਣੇ ਵਿਚਾਰ ਆਪ ਦੇ ਸਾਹਮਣੇ ਰੱਖ ਰਿਹਾ ਹਾਂ। ਮੈਂ ਨਹੀਂ ਜਾਣਦਾ ਕਿ ਦੇਸ਼ ਵਿਦੇਸ਼ ਦੇ ਪਾਠਕ ਇਹ ਪੁਸ-ਤਕ ਪੜ੍ਹਕੇ ਮੇਰੇ ਬਾਰੇ ਕੀਵਿਚਾਰਕਰਨਗੇ ਮੈਂਤਾਂ ਇਕੋ ਗੱਲ ਜਾਣਦਾਹਾਂ ਕਿ ਵਾਲੀਏ ਦੋ ਜਹਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਜਿੰਨਾ ਤੇ ਜੇਹੋ ਜਿਹਾ ਮੇਰਾ ਪਰੇਮ ਸੀ, ਮੈਂ ਪਰਗਟ ਕੀਤਾ ਹੈ। ਓਹਨਾਂ ਵਿਵੇਕੀ ਪੁਰਸ਼ਾਂ ਦੇ ਵਿਚਾਰਾਂ ਨੂੰ ਵੀ ਮੈਂ ਜਿਉਂ ਦਾ ਤਿਓਂ ਏਸੇ ਪੁਸਤਕ ਵਿੱਚ ਪ੍ਰਕਾਸ਼ਣ ਲਈ ਉਤਸਾਹਤ ਹੋਇਆ ਹਾਂ ਜਿਨ੍ਹਾਂ ਮੇਰੇ ਜੀਵਨ

ਤੇ ਗਹਿਰਾ ਪ੍ਰਭਾਵ ਪਾਇਆ ਹੈ।

ਮੇਰਾ ਇਹ ਨਿਸਚਾ ਹੈ ਕਿ ਪਵਿਤਰ ਵਿਚਾਰਾਂ ਦੇ ਪੜ੍ਹਨ ਪੜ੍ਹਾਣ ਨਾਲ ਮਨੁਖ ਦੇ ਅੰਦਰ ਚੰਗੇ ਆਚਰਣ ਦੀ ਉਸਾਰੀ ਲਗ ਜਾਂਦੀ ਹੈ ਤੇ ਇਕ ਦਿਨ ਉਹ ਸੱਚ ਤੇ ਇਨਸਾਫ ਰਾਹੀਂ ਆਪਣੇ ਮਾਰਗ ਤੇ ਪਿਆ ਮਨਜ਼ਲਾਂ ਤੈ ਕੀਤੀ ਜਾਂਦਾ ਹੈ।

ਅੱਜ ਮੈਂ ਉਮਰਾ ਦੇ ਪੱਖੋਂ ਇਸ ਕਾਬਲ ਨਹੀਂ ਕਿ ਪਾਠਕਾਂ ਲਈ ਇਕ ਆਕਰਸ਼ਕ ਲਿਖਤ ਪੇਸ਼ ਕਰ ਸਕਾਂ ਕਿਉਂਕਿ ਮੈਂ ਪੇਸ਼ਾਵਰ ਲੇਖਕ ਨਹੀਂ; ਮੈਂ ਸਗੋਂ ਕਾਰੋਬਾਰੀ ਆਦਮੀ ਹਾਂ ਜਿਨ੍ਹੂੰ ਲਿਖਣਾ ਪੜ੍ਹਨਾ ਪਸੰਦ ਕਰਨ ਦੀ ਥਾਂ ਆਪਣੇ ਧੰਧੇ ਵਧਾਨ ਦੀ ਲਗਨ ਹੀ ਹੁੰਦੀ ਹੈ; ਪਰ ਮੈਂ ਸਤਿਗੁਰੂ ਜੀ ਦੀ ਕ੍ਰਿਪਾ ਆਸਰੇ, ਕੁਛ ਨਾ ਕੁਛ ਪੜ੍ਹਨ ਅਥਵਾ ਲਿਖਣ ਲਈ ਵੀ ਜਤਨ ਕਰਦਾ ਰਿਹਾ ਹਾਂ। 'ਸਤਿਜੁਗ' ਅਖਬਾਰ ਤੇ ਅੰਕਾਂ ਵਿਚ ਮੇਰੀਆਂ ਕਵਿਤਾਵਾਂ ਕਦੇ ਸਲਾਹੀਆਂ ਜਾਂਦੀਆਂ ਰਹੀਆਂ ਹਨ।

ਮੇਰਾ ਉਪਨਾਮ ਸੁਰਗਵਾਸੀ ਸੇਠ ਗੁਰਮੁਖ ਸਿੰਘ ਜੀ ਨੇ 'ਇਨਸਾਫ' ਰੱਖ ਦਿਤਾ, ਕੁਛ ਮੇਰੇ ਲੱਛਣ ਵੇਖਕੇ ਤੇ ਕੁਛ ਏਸ ਖਾਤਰਾਂ ਕਿ ਮੈਂ ਨਿਆਉਂ ਭਰਪੂਰ ਬਣਿਆ ਰਹਾਂ। ਮੈਂ ਆਪਣੀ ਵਾਹ ਵੀ ਲਾਈ ਹੈ ਕਿ ਆਪਣੇ ਨਾਮ ਨੂੰ ਸਾਰਥਕ ਕਰਾਂ । ਇਹ ਦਸਦਿਆਂ ਸੰਕੋਚ ਕਰਨਾ ਗੈਰ ਜ਼ਰੂਰੀ ਹੈ ਕਿ 'ਇਨਸਾਫ' ਦੀ ਪਾਲਨਾ ਕਰਨੀ ਬਹੁਤੀ ਕਠਿਨ ਹੈ। ਇਕ ਤਾਂ ਮਨੁਖ ਨੂੰ ਨਿਜ ਲਾਭਾਂ ਨੂੰ ਪਰੋਖਿਆਂ ਰਖਣਾ ਪੈਂਦਾ ਹੈ, ਦੂਜੇ ਸੰਬੰਧਤ ਧਿਰਾਂ ਨੂੰ ਬਦੋ ਬਦੀ ਆਪਣਾ ਦੁਸ਼ਮਣ ਬਣਾ ਲੈਣ ਦਾ ਡਰ ਲਗਾ ਰਹਿੰਦਾ ਹੈ । ਕਿਉਂ ਕਿ ਵੇਖਣ ਵਿਚ

ਆਇਆ ਹੈ ਕਿ 'ਇਨਸਾਫ' ਕਰਦਿਆਂ ਇਕ ਧਿਰ ਦੀ ਨਾਰਾਜ਼ਗੀ ਕੁਦਰਤੀ ਹੋ ਜਾਂਦੀ ਹੈ। ਹਾਲਾਂ ਕਿ ਜੇ ਉਹ ਧਿਰ ਸੱਚ-ਤੱਕੜੀ ਤੇ ਆਪਣਾ ਝੂਠ ਪਖ ਰਖੇ ਤਾਂ ਝੂਠੀ ਸਾਬਤ ਹੋ ਜਾਵੇ।

ਇਕ ਸਮੇਂ ਨਾਮਧਾਰੀ ਸੰਗਤ ਬੈਂਕੋਕ ਦਾ, ਵਕਤਦੇ ਸੂਬਾ ਜੀ ਦਾ ਸਕੱਤ੍ਰ ਹੋਣ ਕਾਰਨ, ਮੈਂ ਸੇਵਕ ਰਿਹਾ ਹਾਂ ਜਿਸ ਨੂੰ ਲੈਕਚਰ ਵੀ ਕਰਨਾ ਅਤੇ ਕੁਛ ਦਾ ਕੁਛ ਲਿਖਣਾ ਵੀ ਪੈਂਦਾ ਰਿਹਾ ਪਰ ਅੱਜ ਦਰਗਾਹੀ ਬੁਲਾਵੇ ਦੇ ਕਿਸੇ ਸਮੇਂ ਵੀ ਪਹੁੰਚ ਜਾਣ ਦੇ ਖਿਆਲ ਨਾਲ ਮੈਂ ਆਪੇ ਵਿਚ ਪ੍ਰਸੰਨ ਹਾਂ ਤੇ ਚੁੱਪ ਵਿਚ ਸੰਤੁਸ਼ਟ ਹਾਂ। ਜੀਵਨ ਦੇ ਨਿਤ ਬਦਲਦੇ ਰੰਗਾਂ ਦੀ ਨੁਹਾਰ ਵੇਖ ਕੇ ਮੇਰੇ ਵਰਗੇਬੰਦੇ ਨੂੰ ਉਂਜ ਵੀ ਚੁਪ ਧਾਰਨੀ ਹੀ ਭਲੀ ਹੈ। ਇਕ ਚੁੱਪ ਤੇ ਸੌ ਸੁੱਖ ਵਾਲਾ ਫਾਰਮੂਲਾ ਅੱਜ ਮੈਨੂੰ ਸੁੱਖ ਦੇ ਰਿਹਾ ਹੈ।

ਇਹ ਪੁਸਤਕ ਮੈਂ ਵਕਤ ਦੇ ਮਾਲਿਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਪਵਿੱਤਰ ਚਰਨ-ਕੰਵਲਾਂ ਵਿਚ ਸਮਰਪਤ ਕਰਦਾ ਹਾਂ ਤੇ ਉਹਨਾਂ ਦੇ ਪਿਆਰੇ ਭ੍ਰਾਤਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਸਿਦਕ ਦੀ ਭੇਟ ਕਰਦਾ ਹਾਂ, ਜਿਨ੍ਹਾਂ ਸਦਾ ਹੀ ਸਾਡੇ ਤੇ ਮੇਹਰਾਂ ਭਰਿਆ ਹੱਥ ਰੱਖ ਕੇ ਸੇਵਕਾਂ ਨੂੰ ਗਲ ਲਾਈ ਰੱਖਿਆ। ਆਸ ਕਰਦਾ ਹਾਂ ਦੋਵੇਂ ਪੂਜਯ ਭਰਾਤਾ ਮੇਰੇ ਲਈ ਆਸ਼ੀਰਵਾਦ ਦੀ ਬਖਸ਼ਸ਼ ਕਰਨਗੇ।

ਨਾਮਧਾਰੀ ਸਾਧ ਸੰਗਤ ਦੇ ਕਦਮਾਂ ਵਿਚ ਏਨੀ ਹੀ ਬੇਨਤੀ ਹੈ ਕਿ ਉਹ ਇਸ ਪੁਸਤਕ ਨੂੰ ਵਿਚਾਰ ਸੰਜੁਗਤ ਪੜ੍ਹੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਮਿਹਰਬਾਨੀਆਂ, ਮੇਰੇ ਵਾਂਗ ਹੀ ਅਨੇਕਾਂ

ਹੋਰਨਾਂ ਤੇ ਹੋਣਗੀਆਂ, ਉਹਨਾਂ ਨੂੰ ਲਿਖ ਕੇ ਪ੍ਰਕਾਸ਼ਤ ਕਰਨ ਦਾ ਬੰਦੋਬਸਤ ਕੀਤਾ ਜਾਵੇ। ਮੈਂ, ਸ੍ਰੀ ਸਤਿਗੁਰੂ ਜੀ ਦੀ ਦਿੱਤੀ ਦਾਤ ਵਿਚੋਂ ਏਸ ਪੁਸਤਕ ਨੂੰ ਛਪਵਾਕੇ ਮੁਫਤ ਹੀ ਵੰਡ ਰਿਹਾ ਹਾਂ ਤੇ ਆਸ ਕਰਦਾ ਹਾਂ ਕਿ ਇਸ ਨੂੰ ਪਾਠਕ ਗਹੁ ਨਾਲ ਵਾਚ ਕੇ ਮੇਰੀ ਮਿਹਨਤ ਦਾ ਮੁੱਲ ਤਾਰਨਗੇ।

ਪ੍ਰਾਰਥਕ,
ਨਾਮਧਾਰੀ ਪੰਥ ਅਤੇ ਗੁਰੂ ਘਰ ਦਾ ਸੇਵਕ
ਖਜ਼ਾਨ ਸਿੰਘ "ਇਨਸਾਫ਼"
੧੫. ੬. ੬੫

# ਦੋ ਪੈਸੇ

ਦੁਨੀਆਂ ਵਿਚ ਮਨੁਖਾ ਦੇਹ ਤੋਂ ਉਤਮ ਤੇ ਦੁਰਲਭ ਚੀਜ਼ ਹੋਰ ਕੋਈ ਨਹੀਂ। ਤਮਾਮ ਜੂਨਾਂ ਦੀ ਸਰਦਾਰ ਹੋਣ ਕਰਕੇ; ਸਮਝਣ, ਸੋਚਣ, ਲਿਖਣ ਬੋਲਣ ਦੀ ਸ਼ਕਤੀ ਕੁਦਰਤ ਨੇ ਇਸੇ ਨੂੰ ਦਿਤੀ ਹੈ। ਮਨੁਖ ਦੀ ਨਿਤ ਵਧਦੀ ਸੂਝ ਨਾਲ ਕਾਰੀਗਰੀ, ਹਿਕਮਤ, ਵਪਾਰ. ਕਲ-ਕਾਰਖਾਨੇ, ਨਦੀ ਨਾਲਿਆਂ ਦੇ ਬੰਨ੍ਹ, ਬਿਜਲੀ ਤੇ ਐਟਮੀ ਤਾਕਤ ਤੇ ਭਾਰੀ ਭਾਰੀ ਆਵਾਜਾਈ ਦੇ ਵਸੀਲਿਆਂ ਦੀ ਡਾਢੀ ਤਰੱਕੀ ਹੋ ਰਹੀ ਹੈ। ਧਰਤੀ, ਸਮੁੰਦਰ ਅਤੇ ਅਕਾਸ਼ ਇਹਦੇ ਵਿਚਰਨ ਤੇ ਖੋਜ ਕਰਨ ਦੇ ਸਥਾਨ ਬਣ ਗਏ ਹਨ। ਨਕਲੀ ਉਤਪਤੀ ਤੋਂ ਲੈ ਕੇ ਕਰੋੜਾਂ ਦੀ ਤਾਦਾਦ ਵਿਚ ਥੋਕ ਮੌਤ ਦੇ ਸਾਧਨ ਹਾਈਡਰੋਜਨ ਆਦਿ ਬੰਬ ਵੀ ਮਨੁਖ ਨੇ ਘੜ ਲਏ ਹਨ।

ਸਚ ਧਰਮ ਨੂੰ ਮੁਖ ਰਖਕੇ ਜੇ ਆਦਮੀ ਅਜ ਕੋਈ ਕਠਨ ਤੋਂ ਕਠਨ ਕੰਮ ਵੀ ਵਿਢ ਲਏ ਤਾਂ ਉਹ ਕਰਕੇ ਛਡੇਗਾ, ਸ਼ਰਤ ਇਕੋ ਹੈ ਕਿ ਦ੍ਰਿੜ੍ਹ ਲਗਨ ਨਾਲ, ਮਨ ਮਾਰ ਕੇ ਮਕਸਦ ਵਲ ਵਧਦਾ ਜਾਏ ਤੇ ਹੌਸਲਾ ਹਾਰ ਕੇ ਬੈਠੇ ਨਾ। ਸਫਲਤਾ, ਸਿਦਕ ਸੰਜਮ, ਸਿਰੜ ਤੇ ਸੁਯੋਗਤਾ ਦੀ ਦਾਸੀ ਹੈ। ਪਰ ਜੇ ਮਨੁਖ ਸਚ ਤੇ ਧਰਮ ਨੂੰ ਹਿਰਦੇ ਵਿਚ ਵਸਾਕੇ ਅਗੇ ਵਧਦਾ ਰਹੇ ਤਾਂ ਉਸਨੂੰ ਤੇ ਉਸਤੇ ਨਿਰਭਰ ਲੋਕਾਂ ਨੂੰ ਸਚਾ ਸੁਖ ਵੀ ਪਰਾਪਤ ਹੋਵੇਗਾ, ਐਸਾ ਦ੍ਰਿੜ੍ਹ ਨਿਸਚਾ ਕਰਕੇ ਜਾਣੋ।

ਪਰ ਕਦੇ ਕਦੇ ਪਾਪ–ਕਰਮਾਂ ਵਾਲਿਆਂ ਨੂੰ ਵੀ ਸਫਲਤਾ ਮਿਲਦੀ ਨਜ਼ਰ ਪੈਂਦੀ ਹੈ। ਇਹਦਾ ਕਾਰਨ ਉਹਨਾਂ ਦੀਆਂ ਕੁਛ ਜਾਚਾਂ ਹੁੰਦੀਆਂ ਹਨ – ਪਰ ਪਾਪ ਕਰਮ ਅੰਤ ਨੂੰ ਉਸੇ ਰਸਾਤਲ ਵਲ ਰਾਹ ਪਧਰਾ ਕਰਦੇ ਹਨ ਜਿਸ ਵਿਚ ਡਿਗਿਆਂ ਮਨੁਖ ਫੇਰ ਕਦੇ ਪਰਤਿਆ ਨਹੀਂ। ਅਜੇਹੀ ਤਿਖੀ ਸਫਲਤਾ ਦੇ ਹੇਠ ਨੀਹਾਂ ਨਹੀਂ ਪਕੀਆਂ ਹੁੰਦੀਆਂ – ਪਰ ਸਚ ਧਰਮ ਦੀ ਕਮਾਈ ਕਰਨ ਵਾਲਿਆਂ ਦੀਆਂ ਨੀਹਾਂ ਬਹੁਤ ਮਜ਼ਬੂਤ ਹੁੰਦੀਆਂ ਹਨ।

ਮਨੁਖ ਦੇਹ ਪਾ ਕੇ, ਜੀਵ ਕਈ ਵਾਰੀ ਬੜੀਆਂ ਵਡੀਆਂ ਤੇ ਔਖੀਆਂ ਘਾਟੀਆਂ ਵਿਚੋਂ ਨਿਕਲਣ ਤੇ ਮਜਬੂਰ ਹੁੰਦਾ ਹੈ। ਜੀਵਨ ਯਾਤਰਾ ਵਿਚ ਸੁਖਾਂ ਦੀਆਂ ਰੰਗੀਨ ਝਾਤੀਆਂ ਤੇ ਕਠਨਾਈਆਂ ਨਾਲ ਘੁਲਦਾ, ਦੁਖ ਤੇ ਬਿਪਤਾ ਵਿਚ ਧਕੇ ਖਾਂਦਾ ਅਤੇ ਜੀਵਨ-ਪੰਧ ਮੁਕਾਕੇ ਆਪਣੇ ਅਸਲੀ ਘਰ 'ਅਰੂਪ' ਵਿਚ ਜਾ ਸਮਾਂਦਾ ਹੈ। ਦੁਨੀਆਂ ਤੇ ਰਹਿ ਜਾਂਦੀ ਹੈ ਉਹਦੀ ਨੇਕੀ ਜਾਂ ਬਦੀ ਦੀ ਚਰਚਾ। ਲੱਖਾਂ ਕਰੋੜਾਂ ਦੀ ਦੌਲਤ, ਨੌਕਰ ਚਾਕਰ, ਵਡੀਆਂ ਤੇ ਮਾਨਯੋਗ ਰਿਸ਼ਤੇਦਾਰੀਆਂ, ਬਾਜ਼ਾਰਾਂ ਦੇ ਬਾਜ਼ਾਰ ਬਿਲਡਿੰਗਾਂ, ਗੱਲ ਕੀ ਸਭ ਕੁਛ ਏਥੇ ਹੀ ਛਡ ਕੇ, ਤਨ ਦੇ ਕਪੜੇ ਤਕ ਤੇ ਫੇਰ ਪੁਛੋ ਤਾਂ ਆਪਣਾ ਤਨ ਵੀ, ਏਸੇ ਧਰਤੀ ਤੇ ਛਡ ਜਾਂਦਾ ਹੈ, ਨਾਲ ਜਾਂਦਾ ਹੈ ਉਸਦਾ ਜਸ ਜਾਂ ਅਪਜੱਸ।

ਜੀਵਨ ਵਿਚ ਸਫਲਤਾ ਦਾ ਅਰਥ ਆਮ ਕਰਕੇ ਧਨ ਦੀ ਵਧ ਤੋਂ ਵਧ ਪਰਾਪਤੀ ਹੀ ਗਿਣੀ ਜਾਂਦੀ ਹੈ, ਭਾਵੇਂ ਕਿ ਉਚੇ ਚਰਿਤਰ ਵਰਗੀ ਕੀਮਤੀ ਸ਼ੈ ਹੋਰ ਕੋਈ ਵੀ ਨਹੀਂ ਤਾਂ ਵੀ ਗ੍ਰਿਸਤੀਆਂ ਅਤੇ ਨਾ ਗ੍ਰਿਸਤੀਆਂ ਦਾ ਮਾਇਆ ਬਿਨਾ ਸਰਦਾ ਨਹੀਂ। ਮਾਇਆ ਦੇ ਪਲੇ ਹੁੰਦਿਆਂ ਔਖੇ ਤੋਂ ਔਖਾ ਕੰਮ ਸਰਲ ਹੋ ਜਾਂਦਾ ਹੈ। ਇਸ ਨਾਲ ਦੋਸਤੀ ਬਣਾਈ ਜਾ ਸਕਦੀ ਹੈ, ਦੁਸ਼ਮਨੀ ਚੁਕਾਈ ਜਾਂਦੀ ਹੈ। ਸਿਹਤ ਵੀ ਬਣਾਈ ਤੇ ਵਿਗਾੜੀ ਜਾ ਸਕਦੀ ਹੈ। ਪਰ ਜੇ ਮਨੁਖ ਸੰਜਮ ਨੂੰ

ਥੋਂ ਛਡ ਕੇ, ਬੇ-ਪਰਵਾਹੀ ਨਾਲ ਪੈਸੇ ਵਰਤਦਾ ਜਾਏ ਤੇ ਫਜ਼ੂਲ ਰਚੀਆਂ ਵਿਚ ਹੀ ਸ਼ੌਕ ਨੂੰ ਕੇਂਦਰਤ ਕਰ ਲਏ ਤਾਂ ਰੁਪਏ ਪੈਸੇ ਦੇ ਭਰੇ ਏ ਖੂਹ ਵੀ ਖਾਲੀ ਹੋ ਜਾਣਗੇ। ਬੇ-ਸੰਜਮੀ ਦੀ ਹਾਲਤੋਂ ਖਾਲੀ ਹੋਏ ਨੁਖ ਦੀ ਦੁਰਦਸ਼ਾ ਵੇਖਿਆਂ ਹੀ ਪਤਾ ਲਗਦਾ ਹੈ ਕਿ ਸੰਜਮ ਦਾ ਸਲੀ ਮੁਲ ਕਿੰਨਾ ਮਹਿੰਗਾ ਹੈ।

ਮੈਨੂੰ ਆਪਣੀ ਤੇਰਾਂ ਕੁ ਸਾਲਾਂ ਦੀ ਉਮਰ ਦੀ ਇਕ ਘਟਨਾ ਾਦ ਆਈ ਹੈ। ਕਿਸੇ ਗੱਲੋਂ ਰੁਸ ਕੇ ਮੈਂ ਘਰੋਂ ਨਿਕਲ ਆਇਆ। ਕ ਰੁਪਏ ਅਠ ਆਨੇ ਕਿਰਾਏ ਦੇ ਤੌਰ ਤੇ ਚੁਕ ਲਿਆਂਦੇ, ਇਹੋ ਹੀ ਥ ਲਗੇ ਸਨ। ਨਾਰਾਜ਼ਗੀ ਦੇ ਕਾਰਨ ਘਰੋਂ ਨਾ ਕੁਝ ਖਾਧਾ ਤੇ ਨਾ ਹੀ ੀਤਾ। ਭੁਖਣ ਭਾਣਾ, ਵਜ਼ੀਰਾਬਾਦ ਤੋਂ ਰਾਵਲਪਿੰਡੀ ਵਾਸਤੇ ਐਕਸ-ਰੈਸ ਦਾ ਟਿਕਟ ਲੈਣ ਲਈ ਤਿਆਰ ਹੋਇਆ, ਜਿਹੜੀ ਗਡੀ ੮ ਜੇ ਰਾਤੀਂ ਰਾਵਲਪਿੰਡੀ ਪਹੁੰਚਦੀ ਹੁੰਦੀ ਸੀ।

ਵਕਤ ਹੋਣ ਤੇ ਜਦੋਂ ਟਿਕਟਾਂ ਵਾਲੀ ਖਿੜਕੀ ਪਾਸ ਜਾਕੇ ਟਕਟ ਬਾਬੂ ਨੂੰ ਡੇੜ ਰੁਪਿਆ ਫੜਾਕੇ ਰਾਵਲਪਿੰਡੀ ਦਾ ਟਿਕਟ ੰਗਿਆ ਤਾਂ ਬਾਬੂ ਨੇ ਦੋ ਪੈਸੇ ਹੋਰ ਮੰਗੇ। ਮੈਂ ਅਰਜ਼ ਕੀਤੀ ਕਿ ਮੇਰੇ ਾਸ ਤਾਂ ਸਿਰਫ ਏਨੇ ਹੀ ਪੈਸੇ ਹਨ। ਪਰ ਬਾਬੂ ਜੀ ਨੇ ਡੇਢ ਰੁਪਿਆ ਾਪਸ ਭੂਆਂ ਕਿ ਮਾਰਿਆ ਤੇ ਕਿਹਾ ਕਿ ਦੋ ਪੈਸੇ ਹੋਰ ਆਏ ਬਿਨਾਂ ਟਕਟ ਨਹੀਂ ਮਿਲੇਗੀ।

ਇਕ ਰੁਪਿਆ ਅਠ ਆਨੇ ਮੈਂ ਖਿੜਕੀ ਅਗੋਂ ਚੁਕ ਲਏ ਤੇ ਘਰੋਂ ਨਿਕਲਣ ਦੀ ਪਹਿਲੀ ਹੀ ਮਿਲੀ ਇਸ ਸਜ਼ਾ ਬਾਰੇ ਸੋਚਣ ਲਗਾ। ਕੌਣ ਮੈਨੂੰ ਦੇਵੇਗਾ ਦੋ ਪੈਸੇ, ਨਾ ਕੋਈ ਜਾਣੂ ਤੇ ਨਾ ਕੋਈ ਛਾਣੂ ਹੀ ਹੈ। ਗਡੀ ਦਾ ਵਕਤ ਹੋ ਚੁਕਾ ਹੈ ਤੇ ਬਾਬੂ ਨੇ ਹੁਣੇ ਹੀ ਗਡੀ ਵੇਖਣ ਲਈ ਖਿੜਕੀ ਬੰਦ ਕਰ ਦੇਣੀ ਹੈ, ਕੀ ਕਰਾਂ? ਸਟੇਸ਼ਨ ਤੇ ਗਡੀ ਆਉਣ ਦੀ ਉਤਾਵਲਤਾ ਦੀ ਸਾਰੇ ਪਾਸੇ ਜਾਗ ਪਈ। ਲੋਕ ਸਾਮਾਨ ਸੰਭਾਲਣ ਲਗੇ। ਪਰ ਮੈਂ ਹੈਰਾਨੀ ਵਿਚ ਖਲੋਤਾ ਸੋਚ

ਰਿਹਾ ਸਾਂ। ਅੱਲੜ ਉਮਰ, ਵਿਛੋਂ ਭੁਖਾ, ਸਾਹਮਣੇ ਗਡੀ ਆਉਣ ਦੀ ਕਾਹਲੀ। ਲੱਤਾਂ ਮੇਰੀਆਂ ਕੰਬ ਰਹੀਆਂ ਸਨ। ਮੂੰਹ ਉਡਿਆ ਹੋਇਆ ਸੀ। ਡਾਢਾ ਦੁਖੀ ਸਾਂ ਉਸ ਵੇਲੇ। ਇਕ ਖਿਆਲ ਆਵੇ ਕਿ ਘਰ ਪਰਤ ਜਾਵਾਂ। ਪਹਿਲੇ ਦਿਨ ਹੀ ਭੁਖਿਆਂ ਰਹਿਣ ਤੇ ਦੋ ਪੈਸਿਆਂ ਖੁਣੋਂ ਕਿੰਨੀ ਮੁਸ਼ਕਲ ਦਾ ਸਾਮ੍ਹਨਾ ਕਰਨਾ ਪੈ ਰਿਹਾ ਹੈ — ਪਰ ਤਾਂ ਵੀ ਮੇਰਾ ਮਨ ਘਰ ਨੂੰ ਮੁੜਨ ਲਈ ਤਿਆਰ ਨਹੀਂ ਸੀ ਹੁੰਦਾ ਪਿਆ।

ਬੜੀ ਜੀ ਭਿਆਣੀ ਹਾਲਤ ਵਿਚ ਮੈਂ ਅਕਾਲ ਪੁਰਖ ਅਤੇ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਨ ਲਗਾ। ਇਹਨਾਂ ਦੇ ਦਰਸ਼ਨ ਇਕ ਵਾਰ ਪਹਿਲਾਂ ਵੀ ਕੀਤੇ ਹੋਏ ਸਨ। ਪਰ ਮੁਸਾਫਰ ਸਭ ਦੇ ਸਭ ਪਲੇਟਫਾਰਮ ਤੇ ਪਹੁੰਚ ਚੁਕੇ ਸਨ। ਗਡੀ ਸੰਗਲ (ਸਿਗਨਲ) ਟੱਪ ਆਈ ਸੀ। ਇਕ ਜਾਂ ਦੋ ਮਿੰਟ ਤਕ ਪਲੇਟ-ਫਾਰਮ ਤੇ ਪਹੁੰਚਣ ਵਾਲੀ ਸੀ। ਏਧਰ ਬਾਬੂ ਵੀ ਖਿੜਕੀ ਬੰਦ ਕਰਨ ਹੀ ਲਗਾ ਸੀ ਤਾਂ ਬੜੀ ਕਾਹਲੀ ਕਾਹਲੀ ਇਕ ਹਿੰਦੂ, ਅਧਖੜ ਉਮਰ ਕਤਰਵੀਂ ਦਾਹੜੀ, ਚਿਟੇ ਜਿਹੇ ਰੰਗ ਦਾ ਭਰਵਾਂ ਚੇਹਰਾ, ਸੰਬਲੇ ਵਾਲੀ ਚਿਟੀ ਪਗ ਵਾਲਾ, ਟਿਕਟਾਂ ਵਾਲੀ ਖਿੜਕੀ ਅਗੇ ਆਨ ਖੜਾ ਹੋਇਆ ਤੇ ਬਾਬੂ ਨੂੰ ਆਖਣ ਲਗਾ, "ਬਾਬੂ ਜੀ, ਗੁਜਰਾਤ ਦਾ ਟਿਕਟ ਦੇਣਾ।" ਬਾਬੂ ਜੀ ਨੇ ਬੜੀ ਫੁਰਤੀ ਨਾਲ ਟਿਕਟ ਦੇ ਦਿਤੀ ਤਾਂ ਉਹ ਰਬ ਪਿਆਰਾ ਟਿਕਟ ਲੈ ਕੇ ਜਾਣ ਹੀ ਲਗਾ ਸੀ ਤਾਂ ਉਸਦਾ ਮੇਰੀ ਅੱਲ੍ਹੜ ਅਵਸਥਾ ਤੇ ਭੋਲੇ ਜਿਹੇ ਮਾਯੂਮ ਚੇਹਰੇ ਵਲ ਧਿਆਨ ਪੈ ਗਿਆ ਤੇ ਮੇਰੇ ਕੋਲ ਆਕੇ ਖਲੋ ਗਿਆ। ਕਹਿਣ ਲਗਾ, "ਕਿਉਂ ਕਾਕਾ! ਤੂੰ ਏਥੇ ਕਿਉਂ ਖਲੋ ਰਿਹਾ ਹੈਂ?" ਮੇਰੇ ਉਤਰ ਤੋਂ ਪਹਿਲਾਂ ਹੀ ਅੱਖਾਂ ਵਿਚੋਂ ਅਥਰੂ ਵਹਿ ਨਿਕਲੇ, ਤੇ ਮੈਂ ਬੜੀ ਧੀਮੀ ਜਿਹੀ ਆਵਾਜ਼ ਵਿਚ ਦਸਿਆ, 'ਭਾਈਆ ਜੀ, ਮੈਂ ਰਾਵਲਪਿੰਡੀ ਜਾਣਾ ਹੈ ਤੇ ਮੇਰੇ ਕੋਲ ਇਕ ਰੁਪਿਆ ਆਠ ਆਨੇ ਹਨ। ਮੈਂ ਦੁਖੀ ਹੋਕਰ ਸੋਚ ਰਿਹਾ ਹਾਂ

ਕਿ ਦੋ ਪੈਸੇ ਹੋਰ ਕਿਥੋਂ ਲਿਆਵਾਂ ?"

ਮੇਰੀ ਵਿਰਾਗ ਦਸ਼ਾ ਦੀ ਗੱਲ ਸੁਣਕੇ ਉਸ ਰਬ ਦੇ ਪਿਆਰੇ ਦੇ ਨੇਤਰ ਸਜਲ ਜਿਹੇ ਹੋ ਗਏ। ਉਸ ਨੇ ਮੇਰਾ ਸਿਰ ਆਪਣੇ ਸਰੀਰ ਨਾਲ ਲਾਇਆ ਤੇ ਖੀਸੇ ਵਿਚੋਂ ਦੋ ਪੈਸੇ ਕਢ ਕੇ ਮੇਰੇ ਹਥ ਫੜਾ ਕੇ ਆਖਿਓ ਸੂ, "ਛੇਤੀ ਟਿਕਟ ਲੈ, ਗਡੀ ਜਾਣ ਵਾਲੀ ਹੈ।" ਮੈਂ ਬੜੀ ਛੇਤੀ ਨਾਲ ਟਿਕਟ ਲੈ ਲਈ ਤੇ ਪਲੇਟਫਾਰਮ ਤੇ ਜਾਕਰ ਗਡੀ ਦਾ ਕਮਰਾ ਖਾਲੀ ਵੇਖ ਕੇ ਉਸ ਵਿਚ ਬੈਠ ਗਿਆ।

ਗਡੀ ਚਲ ਪਈ, ਪਰ ਭੁਖ ਆਪਣਾ ਆਪ ਦਸ ਰਹੀ ਸੀ ਕਿ ਮੈਂ ਤਾਂ ਅਜ ਹੀ ਆਪਣੀ ਕਸਰ ਕਢਣੀ ਹੈ, ਸਰੀਰ ਸਿਰ ਤੋਂ ਪੈਰਾਂ ਤੀਕਣ ਖੁਸ ਰਿਹਾ ਸੀ, ਬੁਢਾਪੇ ਨਾਲੋਂ ਪਹਿਲੀ ਅਵਸਥਾ ਦੀ ਭੁਖ ਬੜੀ ਦੁਖਦਾਇਕ ਹੁੰਦੀ ਹੈ।

ਗਡੀ ਵਜ਼ੀਰਾਬਾਦ ਤੋਂ ਚਲਕੇ ਗੁਜਰਾਤ ਜਾ ਖੜੀ ਹੋਈ, ਗੁਜਰਾਤ ਤੋਂ ਚਲ ਕੇ ਜੇਹਲਮ ਜਾ ਖਲੋਤੀ। ਪੂਰੀਆਂ ਕਚੌਰੀਆਂ ਦੀਆਂ ਛਾਬੜੀਆਂ ਵਾਲੇ ਜ਼ੋਰ ਸ਼ੋਰ ਨਾਲ ਪਲੇਟਫਾਰਮ ਤੇ ਚਕਰ ਲਗਾ ਰਹੇ ਸਨ, ਗਡੀ ਦੇ ਪੈਸਿੰਜਰ ਗਡੀ ਤੋਂ ਉਤਰ ਕਰ ਪੂੜੀਆਂ ਤੇ ਆਲੂ ਛੋਲੇ ਮੁਲ ਲੈ ਕੇ ਖਾ ਰਹੇ ਸਨ, ਮੈਂ ਵੇਖ ਵੇਖ ਕੇ ਤਰਸ ਰਿਹਾ ਸਾਂ। ਇਤਨੇ ਨੂੰ ਗਡੀ ਦੇ ਟੁਰਨ ਦਾ ਟਾਈਮ ਹੋ ਗਿਆ, ਮੈਂ ਛੋਟੇ ਜਿਹੇ ਕਮਰੇ ਵਿਚ ਇਕੱਲਾ ਹੀ ਸਤਿਗੁਰੂ ਨੂੰ ਯਾਦ ਕਰ ਰਿਹਾ ਸਾਂ। ਕੀ ਦੇਖਦਾ ਹਾਂ ਕਿ ਦੋ ਲਾਲੇ ਬੜੀ ਕਾਹਲੀ ਨਾਲ ਮੇਰੇ ਵਾਲੇ ਕਮਰੇ ਵਿਚ ਆ ਚੜ੍ਹੇ ਅਤੇ ਬੜੀ ਕਾਹਲੀ ਨਾਲ ਇਕ ਛਾਬੜੀ ਵਾਲੇ ਨੂੰ ਅਵਾਜ਼ ਮਾਰ ਕੇ ਸਦਿਆ ! ਉਹਨਾਂ ਨੇ ਕਾਫੀ ਪੂੜੀਆਂ ਕਚੌਰੀਆਂ ਛੋਲੇ ਆਲੂ ਲੈ ਧਰੇ ਤੇ ਇਤਨੇ ਨੂੰ ਗਡੀ ਚਲ ਪਈ।

ਕੁਝ ਦੇਰ ਦੇ ਪਿਛੋਂ ਉਹਨਾਂ ਦੋਹਾਂ ਲਾਲਿਆਂ ਸ਼ਰਾਬ ਦੀ ਬੋਤਲ ਕਢੀ ਤੇ ਮਿਟੀ ਦੀ ਠੂਠੀ ਵਿਚ ਪਾ ਕਰ ਦੋਹਾਂ ਵਾਰੋ ਵਾਰੀ ਸ਼ਰਾਬ ਪੀਤੀ ਤੇ ਲਗੇ ਪੂਰੀਆਂ ਕਚੌਰੀਆਂ ਖਾਨ, ਇਤਨੇ ਨੂੰ ਸਟੇਸ਼ਨ ਗੁਜਰਖਾਨ ਆ

ਗਿਆ। ਸਟੇਸ਼ਨ ਗੁਜਰਖਾਨ ਪਰ ਗਡੀ ਬਿਲਕੁਲ ਥੋੜਾ ਚਿਰ ਹੀ ਖੜੀ ਹੋਈ ਤੇ ਚਲ ਪਈ। ਜਾਂ ਥੋੜਾ ਜਿਹਾ ਚਿਰ ਗਡੀ ਚਲਦਿਆਂ ਹੋਇਆ ਤਾਂ ਉਹ ਦੋਵੇਂ ਲਾਲੇ ਨਸ਼ੇ ਦੇ ਦੌਰ, ਲੋਰ ਵਿਚ ਮੈਨੂੰ ਪੁਛਣ ਲਗੇ, "ਕਉਂ ਭਾਈ ਭਗਤਾ! ਤੂੰ ਕਿਥੇ ਜਾਣਾ ਏਂ।" ਮੈਂ ਉਤਰ ਦਿਤਾ ਕਿ ਮੈਂ ਰਾਵਲਪਿੰਡੀ ਸਦਰ ਬਾਜ਼ਾਰ ਜਾਣਾ ਹੈ। ਉਹਨਾਂ ਫਿਰ ਆਖਿਆ ਕਿ ਅਸਾਂ ਵੀ ਰਾਵਲਪਿੰਡੀ ਸ਼ਹਿਰ ਵਿਚ ਜਾਣਾ ਹੈ। ਸਾਡੀ ਸ਼ਹਿਰ ਵਿਚ ਬਜ਼ਾਜ਼ੀ ਦੀ ਦੁਕਾਨ ਹੈ। ਫਿਰ ਉਹਨਾ ਪੁਛਿਆ ਕਿੱਦੇ ਕੋਲ ਤੂੰ ਜਾਣਾ ਏ, ਮੈਂ ਆਖਿਆ –"ਜੀ ਰਾਧੂ ਮਲ ਦੁਕਾਨਦਾਰ ਦੇ ਪਾਸ ਜਾਣਾ ਹੈ।" ਏਹ ਸੁਣਕੇ ਓਹ ਆਖਣ ਲੱਗੇ ਕਿ "ਰਾਧੂ ਮਲ ਤਾਂ ਅਸਾਡਾ ਦੋਸਤ ਏ, ਬਈ ਚੰਗਾ ਤੂੰ ਕੁਝ ਖਾਧਾ ਨਹੀਂ, ਲੈ ਸਾਡੇ ਕੋਲ ਪੂੜੀਆਂ ਕਚੌੜੀਆਂ ਬਹੁਤ ਹਨ ਤੂੰ ਬੀ ਖਾਹ ਨਾਂ ਭਗਤਾ, ਭਾਵੇਂ ਮੈਂ ਤੜਪ ਰਿਹਾ ਸਾਂ, ਪਰ ਇਨਕਾਰ ਕਰ ਦਿਤਾ ਪਰ ਉਹਨਾਂ ਪੂੜੀਆਂ ਖਾਣ ਲਈ ਕਾਫ਼ੀ ਜ਼ੋਰ ਲਾ ਕੇ ਮਨਾਇਆ ਮੈਂ ਅੰਦਰੋਂ ਸ਼ੁਕਰ ਕੀਤਾ ਪ੍ਰਮੇਸ਼ਰ ਦਾ। ਪੂਰੀਆਂ ਆਲੂ ਛੋਲੇ, ਅਤੇ ਪੀਠੀ ਵਾਲੀਆਂ ਕਚੌਰੀਆਂ ਖਾ ਕੇ ਖੁਧਿਆ ਦੀ ਅਗ ਬੁਝਾ ਕੇ ਮਨ ਵਿਚ ਸੋਚਣ ਲਗ ਪਿਆ ਕਿ ਅਕਾਲ ਪੁਰਖ ਦੀ ਕੁਦਰਤ ਦਾ ਪਾਰਾਵਾਰ ਕੌਣ ਪਾ ਸਕਦਾ ਹੈ। ਦੇਖੋ ਦੋ ਪੈਸੇ ਕਿਸ ਤਰ੍ਹਾਂ ਮਿਲ ਗਏ, ਅੰਨ ਦੀ ਖੁਧਿਆ ਵੀ ਕਿਸ ਤਰ੍ਹਾਂ ਦੂਰ ਹੋ ਗਈ। ਪਰ ਸਿਆਣੇ ਆਖਦੇ ਨੇ ਕਿ ਜਦ ਮੁਸੀਬਤ ਪੈਂਦੀ ਹੈ ਤਾਂ ਚਾਰੇ ਪਾਸੇ ਬੰਦ ਕਰ ਲੈਂਦੀ ਹੈ।

ਰਾਤ ਦੇ ਸਾਢੇ ਅਠ ਵਜੇ ਗਡੀ ਸਟੇਸ਼ਨ ਰਾਵਲਪਿੰਡੀ ਪਹੁੰਚ ਗਈ। ਉਹ ਦੋਵੇਂ ਹਮ ਰਾਹੀ ਗਡੀਓਂ ਉਤਰ ਕੇ ਸ਼ਹਿਰ ਨੂੰ ਚਲੇ ਗਏ ਤੇ ਮੈਂ ਸਦਰ ਬਜ਼ਾਰ ਲਾਲਾ ਰਾਧੂਮਲ ਦੀ ਦੁਕਾਨ ਵਲ ਹੋ ਤੁਰਿਆ। ਜਦ ਦੁਕਾਨ ਪਰ ਪਹੁੰਚਾ ਤਾਂ ਦੁਕਾਨ ਪਰ ਰਾਧੂ ਮਲ ਤਾਂ ਹੈ ਨਹੀਂ ਸੀ ਸਗੋਂ ਕੋਈ ਹੋਰ ਨਵਾਂ ਜਿਹਾ ਲਾਲਾ ਦੁਕਾਨ ਪਰ ਬੈਠਾ ਸੀ। ਮੈਂ ਪੁਛਿਆ, "ਲਾਲਾ ਰਾਧੂਮਲ ਜੀ ਕਿਧਰ ਗਏ ਨੇ।"

"ਲਾਲਾ ਰਾਧੂ ਮਲ ਤਾਂ ਕੁਝ ਅਰਸਾ ਹੋਇਆ ਦੁਕਾਨ ਛਡ ਕੇ ਪਿਛੇ ਨੂੰ ਜਿਲਾ ਸਿਆਲਕੋਟ ਜਿਸ ਨਗਰ ਦਾ ਰਹਿਣ ਵਾਲਾ ਸੀ ਉਥੇ ਚਲਾ ਗਿਆ ਹੈ," ਓਸ ਲਾਲਾ ਜੀ ਨੇ ਮੈਨੂੰ ਉਤਰ ਵਿਚ ਆਖਿਆ, ‹ਵਾਹ ਵਾਹ ਰੱਬਾ ਤੇਰੀ ਕੁਦਰਤ।"

ਅਗੇ ਦੋਂਹ ਮੁਸੀਬਤਾਂ ਕੋਲੋਂ ਤਾਂ ਛੁਟਕਾਰਾ ਮਿਲ ਗਿਆ ਤੇ ਹੁਣ ਇਹ ਤੀਸਰੀ ਮੁਸੀਬਤ ਉਤੋਂ ਹੋਰ ਆ ਬਣੀਂ, ਕਿਉਂ ਜੁ ਮੈਂ ਰਾਧੂਮਲ ਦੇ ਕੋਲ ਹੀ ਤਾਂ ਆਇਆ ਸਾਂ ਹੋਰ ਤਾਂ ਮੈਂ ਕਿਸੇ ਦਾ ਜਾਣੂ ਹੀ ਨਹੀਂ ਸਾਂ। ਰਾਤ ਦੇ ਸਾਢੇ ਨੌਂ ਵਜ ਰਹੇ ਸਨ। ਰੋਟੀ ਦੀ ਤਾਂ ਕੋਈ ਗਲ ਨਹੀਂ ਸੀ ਕਿਉਂ ਜੋ ਛੇ ਬਜੇ ਦਾ ਰਜ ਕੇ ਖਾਧਾ ਹੋਇਆ ਸੀ ਪਰ ਰਾਤ ਗੁਜ਼ਾਰਨੀ ਬੜੀ ਜਰੂਰੀ ਸੀ। ਉਥੇ ਅਗੇ ਕਰਕੇ ਇਕ ਹਿੰਦੂ ਮੰਦਰ ਸੀ। ਮੈਂ ਓਸ ਮੰਦਰ ਵਿਚ ਜਾ ਵੜਿਆ, ਗਰਮੀ ਦੀ ਬਹਾਰ ਸੀ। ਮੈਂ ਜਿਥੇ ਇਕ ਦੋ ਮੰਗਤੇ ਭੁੰਞੇ ਹੀ ਲੇਟੇ ਪਏ ਸਨ, ਉਹਨਾਂ ਦੇ ਕੋਲ ਕਰਕੇ ਭੁੰਞੇ ਹੀ ਲੰਮਾ ਪੈ ਰਿਹਾ। ਰਾਤ ਗੁਜ਼ਰ ਗਈ। ਦਿਨ ਚੜਿਆ। ਓਸੇ ਮੰਦਰ ਵਿਚ ਖੂਹੀ ਲਗੀ ਹੋਈ ਸੀ, ਓਥੇ ਆਕੇ ਅਸ਼ਨਾਨ ਕਰ ਲੀਤਾ ਅਤੇ ਬੈਠ ਕਰ ਸੋਚਣ ਲਗ ਪਿਆ, ਹੁਣ ਕੀ ਕੀਤਾ ਜਾਵੇ। ਪਿਛੇ ਮੁੜਨ ਲਈ ਤਾਂ ਗਡੀ ਦੇ ਕਿਰਾਏ ਜੋਗੇ ਪੈਸੇ ਵੀ ਕੋਲ ਹੈ ਨਹੀਂ ਅਤੇ ਜਿਹਦੇ ਕੋਲ ਆਇਆ ਸਾਂ ਉਹ ਵੀ ਨਹੀਂ ਮਿਲਿਆ, ਹੁਣ ਕੇਹੜੀ ਗਲ ਬਣੇ ? ਅਤੇ ਭੁਖ ਵੀ ਚਮਕਣ ਲਗ ਪਈ। ਡਾਢਾ ਦੁਖੀ ਹੋਇਆ।

ਡਾਵਾਂਡੋਲ ਬਾਜ਼ਾਰ ਵਿਚ ਫਿਰਨ ਲਗਾ। ਫਿਰਦਿਆਂ ਫਿਰਦਿਆਂ ਇਕ ਹਲਵਾਈ ਦੀ ਦੁਕਾਨ ਅੱਗੇ ਜਾ ਖੜਾ ਹੋਇਆ। ਇਹ ਹਲਵਾਈ ਵਜ਼ੀਰਾ ਆਬਾਦ ਦੇ ਕੋਲ ਇਕ ਪਿੰਡ ਦਾ ਵਸਨੀਕ ਸੀ। ਏਥੇ ਰਾਵਲ ਪਿੰਡੀ ਸਦਰ ਬਾਜ਼ਾਰ ਵਿਚ ਇਸ ਦੀ ਹਲਵਾਈ ਦੀ ਦੁਕਾਨ ਢੇਰ ਚਿਰ ਤੋਂ ਚਲ ਰਹੀ ਸੀ। ਉਸ ਹਲਵਾਈ ਨੂੰ ਬੜੀ ਨਿਮਰਤਾ ਨਾਲ ਪੁਛਿਆ ਕਿ ਭਗਤ ਜੀ ਤੁਹਾਨੂੰ ਨੌਕਰੀ ਦੀ ਲੋੜ ਹੈ। ਉਸ ਨੇ ਮੈਨੂੰ ਪੁਛ ਕੀਤੀ,

"ਮੁੰਡਿਆ ਤੂੰ ਕੌਣ ਹੁੰਦਾ ਹੈਂ ਅਤੇ ਕਿਥੋਂ ਆਇਆ ਹੈਂ ਅਤੇ ਏਥੇ ਕਿਸ ਤਰ੍ਹਾਂ ਆਇਆ ਹੈਂ।" ਮੈਂ ਉਹਨੂੰ ਆਪਣੀ ਸਾਰੀ ਕਹਾਣੀ ਸਚੋ ਸੱਚ ਆਖ ਸੁਣਾਈਂ। ਉਹਨੇ ਮੇਰੀ ਦਰਦ ਕਹਾਣੀ ਸੁਣਕੇ ਆਖਿਆ ਕਿ ਕੜਾਹੀਆਂ ਬਾਟੀਆਂ ਮਾਂਜਣੀਆਂ ਹੋਣਗੀਆਂ। ਤੈਨੂੰ ਚਾਰ ਰੁਪੈ ਮਹੀਨਾ ਤਨਖਾਹ ਮਿਲੇਗੀ। ਮੈਂ ਉਸ ਹਲਵਾਈ ਦੇ ਕੋਲੋਂ ਰੋਟੀ ਖਾ ਕੇ ਕੰਮ ਕਰਨ ਲਗ ਪਿਆ। ਦੋ ਮਹੀਨੇ ਦੀ ਨੌਕਰੀ ਦੇ ਅੱਠ ਰੁਪੈ ਮਿਲ ਗਏ। ਫਿਰ ਪਿਛੋਂ ਘਰ ਮੁੜ੍ਹਨ ਲਈ ਬਾਰ ਬਾਰ ਚਿਠੀਆਂ ਆਉਣ ਲੱਗ ਪਈਆਂ ਆਖ਼ਰ ਮੈਂ ਘਰ ਨੂੰ ਵਾਪਸ ਮੁੜ ਗਿਆ।

(੧) ਸਾਨੂੰ ਏਸ ਕਹਾਣੀ ਤੋਂ ਇਹ ਸਿਖਿਆ ਹਾਸਲ ਕਰਨੀ ਚਾਹੀਦੀ ਹੈ ਕਿ ਮੇਰੇ ਕੋਲ ਦੋ ਪੈਸੇ ਨਾ ਹੋਣ ਦੇ ਕਾਰਨ ਆਪਣੇ ਘਰ ਤੋਂ ਬਾਹਰ ਕਿਡੀ ਮੁਸੀਬਤ ਉਠਾਣੀ ਪਈ ਅਤੇ ਪੈਸੇ ਕੋਲ ਨਾਂ ਹੋਣ ਦੇ ਕਾਰਨ ਭੁੱਖ ਨੇ ਤੜਪਾ ਮਾਰਿਆ।

(੨) ਸਿਦਕ ਸੰਤੋਖ ਰਖਣ ਵਿਚ ਅਕਾਲ ਪੁਰਖ ਸਹੈਤਾ ਕਰਕੇ "ਮੁਸੀਖਤ ਕੱਟ ਕੇ ਬੇੜਾ ਪਾਰ ਲਾ ਦੇਂਦਾ ਹੈ। ਸਿਆਣਿਆਂ ਦਾ ਕੱਥਨ ਹੈ ਜ਼ਿਨੀ ਕੁ ਮਾਇਆ ਅਕਾਲ ਪੁਰਖ ਬਖਸ਼ੀ ਹੋਵੇ ਓਨੇਂ ਵਿਚ ਹੀ ਰਹੋ। ਫ਼ਜ਼ੂਲੀਆਂ ਵਿਚ ਉਡਾ ਕਰ ਖਾਲੀ ਹੱਥ ਨਾਂ ਹੋ ਬੈਠੋ।"

# ਸੱਚੇ ਮਾਲਿਕ ਦੀ ਕ੍ਰਿਪਾ ਤੋਂ ਪਹਿਲੋਂ

ਅੱਜ ਮੈਂ ਪਝੱਤਰ ਸਾਲ ਦਾ ਹੋ ਗਿਆ ਹਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਤੇ ਆਪਾਰ ਕ੍ਰਿਪਾ ਕੀਤੀ ਹੋਈ ਹੈ। ਮੇਰੇ ਪਾਸ ਰਹਿਣ ਨੂੰ ਅਲੀਸ਼ਾਨ ਤੇ ਖੁਲੀਆਂ ਚੌੜੀਆਂ ਬਿਲਡਿੰਗਾਂ ਹਨ। ਸੇਵਾ ਲਈ ਆਗਿਆ ਕਾਰ ਸੁਪੁਤਰ ਤੇ ਸੁਲੱਗ ਨੂਹਾਂ ਹਨ। ਧਨ ਪਦਾਰਥ ਵਲੋਂ ਕੋਈ ਥੋੜ ਨਹੀਂ। ਹਰ ਤਰ੍ਹਾਂ ਦਾਂ ਸੰਸ਼ਾਰਕ ਸੁਖ ਮੇਰੇ ਗਿਰਦ ਹੈ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਕੁਛ ਭੋਰੇ ਮੈਨੂੰ ਆਤਮਕ ਸੁਖ ਦੇ ਵੀ ਪ੍ਰਾਪਤ ਹਨ।

ਜਦੋਂ ਕਿਤੇ ਹੁਣ ਮੈਂ ਆਪਣੀ ਉਮਰ, ਧਨ ਪਦਾਰਥ, ਸੁਖ–ਸੁਵਿਧਾ ਦੀ ਵਰਤਮਾਨ ਟੀਸੀ ਤੇ ਖਲੋਤਿਆਂ ਪਿਛਾਂਹ ਨੂੰ ਝਾਤੀ ਮਾਰਦਾ ਹਾਂ ਤਾਂ ਪਹਿਲੀ ਉਮਰ ਦੀਆਂ ਸਿਰੇ ਦੀਆਂ ਔਕੜਾਂ, ਮੁਸੀਬਤਾਂ ਤੇ ਮੰਦਹਾਲੀਆਂ ਦਾ ਚੇਤਾ ਆ ਕੇ ਉਸ ਪ੍ਰਭੂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਦਾ ਧਿਆਨ ਧਰਕੇ ਮਨ ਨਿਉਂ ਨਿਉਂ ਜਾਂਦਾ ਤੇ ਧੰਨ-ਧੰਨ ਕੂਕ ਉਠਦਾ ਹੈ ਜਿਸ ਨੇ ਮੇਰੀ ਮਾਲਿਕੀ ਕਰਕੇ ਮੈਨੂੰ ਝੂਠੇ ਮਾਲਕਾਂ ਦੇ ਫੰਦਿਆਂ ਚੋਂ ਕਢਿਆ।

ਅਕਾਲ ਪੁਰਖ ਅਤੇ ਸਤਿਗੁਰੂ ਦੀ ਸ਼ੁਕਰ ਗੁਜ਼ਾਰੀ ਕਰਨ ਹਿੱਤ ਮੈਂ ਇਕ ਪਿਛਲੀ ਘਟਨਾ ਪੇਸ਼ ਕਰਦਾ ਹਾਂ, ਜਿਸ ਤੋਂ ਮਾਲੂਮ ਹੋਵੇਗਾ ਕਿ ਜਦ ਤਕ ਸਚਾ ਮਾਲਕ ਮਨੁਖ ਵਲ ਮਿਹਰ ਦੀ ਨਜ਼ਰ ਨਾ ਕਰੇ ਕਿਵੇਂ ਕੋਈ ਦੁਨਿਆਵੀ ਬੰਦਾ ਨਿਮਾਣਾ ਨਿਤਾਣਾ ਤੇ ਲੋਕਾਂ ਦੀ

ਘਿਰਣਾ ਦਾ ਸ਼ਿਕਾਰ ਰਹਿੰਦਾ ਹੈ। ਇਹ ਘਟਨਾ ਮੈਂ ਇਕ ਹੋਰ ਪਖੋਂ ਵੀ ਵਰਨਣ ਕਰਨ ਲੱਗਾ ਹਾਂ ਕਿ ਜੇ ਕਮਜ਼ੋਰ ਤੋਂ ਕਮਜ਼ੋਰ ਆਦਮੀ ਵੀ ਮਿਹਨਤ, ਲਗਨ ਤੇ ਪ੍ਰਭੂ ਤੇ ਭਰੋਸਾ ਰਖਕੇ ਯੋਗ ਤਰੀਕੇ ਨਾਲ ਸੁਚੀ ਕਿਰਤ ਕਰੇ ਤਾਂ ਫਲ ਦਾਤਾ ਸਤਿਗੁਰੁ ਜੀ ਅਕਾਲ ਪੁਰਖ ਆਪ ਤੋਂ ਆਪ ਨਿਹਾਲ ਹੋ ਕੇ ਮੁਸ਼ਕਲਾਂ ਦੂਰ ਕਰਦਾ ਜਾਂਦਾ ਹੈ-ਪਰ ਇਹ ਨਹੀਂ ਭੁਲਣਾ ਚਾਹੀਦਾ ਕਿ ਉਹਦੀ ਪ੍ਰੀਖਿਆ ਵਿਚੋਂ ਤਾਂ ਹਰ ਕਿਸੇ ਨੂੰ ਲੰਘਣਾ ਪੈਂਦਾ ਹੈ।

ਪਹਿਲੀ ਵਾਰ ਮੈਂ ੧੮ ਸਾਲ ਦੀ ਵਰੇਸ ਵਿਚ ਸਿਆਮ (ਥਾਈ ਲੈਂਡ) ਆਇਆ। ਅਕਾਲ ਪੁਰਖ ਦੀ ਓਟ ਤੋਂ ਸਿਵਾ, ਏਥੇ ਮੇਰਾ ਹੋਰ ਕੋਈ ਭੈਣ-ਭਰਾ ਸਜਣ-ਮਿਤਰ ਜਾਂ ਜਾਣੂ-ਪਛਾਣੂ ਨਹੀਂ ਸੀ। ਆ ਤਾਂ ਮੈਂ ਜਿਵੇਂ ਕਿਵੇਂ ਗਿਆ ਪਰ ਕੌਣ ਸੀ ਜੋ ਮੈਨੂੰ ਪੇਟ ਦੀ ਅੱਗ ਨੂੰ ਝੁਲਕਾ ਦੇਣ ਲਈ ਕੁਝ ਖਾਣ ਨੂੰ ਦਿੰਦਾ ਜਾਂ ਰਾਤ ਨੂੰ ਆਰਾਮ ਕਰਨ ਲਈ ਮੇਰੀ ਮਦਦ ਕਰਦਾ। ਮੈਂ ਲਾਵਾਰਸਾਂ ਵਾਂਗ ਡਾਵਾਂ ਡੋਲ ਫਿਰਨ ਲਗਾ। ਦੋ ਚਾਰ ਹਿੰਦੀ ਦੁਕਾਨਦਾਰਾਂ ਨੂੰ ਮੈਂ ਬੇਨਤੀ ਕੀਤੀ ਕਿ ਮੈਨੂੰ ਸਿਰਫ ਦੋ ਡੰਗ ਦੀ ਰੋਟੀ ਤੇ ਰਾਤ ਨੂੰ ਬਿਸਰਾਮ ਦੇਣਾ ਮੰਨ ਕੇ ਆਪਣੀ ਕਿਸੇ ਵੀ ਸੇਵਾ ਤੇ ਰਖ ਲਉ, ਜੋ ਕੰਮ ਵੀ ਤੇ ਜਿਨਾ ਵੀ ਕਰਵਾਓਗੇ, ਮੈਂ ਕਰਾਂਗਾ। ਪਰ ਸ਼ਾਇਦ ਮੇਰੇ ਹੀ ਕਰਮ ਕੁਝ ਢਿਲੇ ਸਨ ਜਾਂ ਪਰਮੇਸ਼ਰ ਦੀ ਅਜੇ ਨਾਰਾਜ਼ਗੀ ਹੀ ਸੀ, ਮੇਰੇ ਵਾਸਤੇ ਕਿਸੇ ਦੇ ਮਨ ਵਿਚ ਦਇਆ ਨਾ ਪੈਦਾ ਹੋਈ। ਮੈਨੂੰ ਕਿਸੇ ਨੇ ਏਨਾ ਸਸਤਿਆਂ ਵੀ ਕੰਮ ਤੇ ਲਾਣਾ ਯੋਗ ਨਾ ਜਾਤਾ।

ਮੈਂ ਲੁਟਰਾਂ ਵਾਂਗ ਡੌਰ ਭੌਰਾ ਤੁਰਿਆ ਫਿਰਦਾ। ਕਦੀ ਕਦੀ, ਡਾਢਾ ਦੁਖੀ ਹੋ ਕੇ ਡੁਸਕ ਡੁਸਕ ਰੋ ਪੈਂਦਾ। ਸਤਿਗੁਰੂ ਜੀ ਅਗੇ ਅਰਜ਼ ਕਰਦਾ ਕਿ ਤੇਰੇ ਬਿਨਾਂ ਕੋਈ ਦਰਦੀ ਨਹੀਂ ਮੇਰਾ। ਅੰਤ, ਮੇਰੀ ਅਲ੍ਹੜ ਅਵਸਥਾ ਦੀ ਜੀ ਭਿਆਨੀ ਖ਼ਬਰ ਅਕਾਲ ਪੁਰਖ ਦੀ ਦਰਗਾਹ ਵਿਚ ਪਹੁੰਚ ਗਈ। ਉਸ ਨੇ ਕਿਸੇ ਇਕ ਦੁਕਾਨ ਦਾਰ ਦੇ ਮਨ ਵਿਚ ਮੇਹਰ

ਪਾਈ।

ਦੁਕਾਨਦਾਰ ਨੇ ਬੜੇ ਪਿਆਰ ਨਾਲ ਕਿਹਾ-ਓਇ ਮੁੜਿਆ ਤੂੰ ਮੀਨਾ ਡਿਡੋ ਲਿਕਾ ਨਾ ਫਿਰ। ਉਦਾਸ ਨਾ ਹੋ। ਆ ਤੂੰ ਮੇਰੇ ਪਾਸ ਆ ਜਾ। ਮੈਂ ਤੈਨੂੰ ੧੨ ਟਿਕਲ(ਸਿਆਮ ਸਿੱਕਾ ਜਿਹੜਾ ਅਜ ਕਲ ਭਾਰਤੀ ਸਿਕੇ ਦੀ ਚੁਆਨੀ ਦੇ ਬਰਾਬਰ ਹੈ) ਮਹੀਨੇ ਦੇ ਦਿਆ ਕਰਾਂਗਾ। ਅਤੇ ਨਾਲ ਹੀ ਰੋਟੀ ਕਪੜਾ ਵੀ।

ਇਹ ਆਵਾਜ ਮੈਨੂੰ ਅਕਾਲ ਪੁਰਖ ਦੀ ਜਾਪੀ। ਮਨ ਹੀ ਮਨ ਦਾ ਧਨਵਾਦ ਕਰਦਿਆਂ 'ਸਤ ਬਚਨ' ਕਹਿ ਕੇ ਉਸ ਦੁਕਾਨਦਾਰ ਸ ਰਹਿਣ ਲਗ ਪਿਆ।

ਉਸਦੇ ਹੁਕਮ ਮੁਤਾਬਕ ਮੈਂ ਦੱਸਿਆ ਹੋਇਆ ਕੰਮ ਫੁਰਤੀ ਨਾਲ ਕਰ ਦਿੰਦਾ। ਮੇਰੇ ਮਾਲਕ ਦੀ ਪਤਨੀ ਚੌਂਕੇ ਭਾਂਡੇ ਦਾ ਕੰਮ ਵੀ ਮੇਰੇ ਤੋਂ ਕਰਵਾ ਲੈਂਦੀ। ਇਸ ਤੋਂ ਬਿਨਾਂ ਅਪਣੀ ਗੋਦ ਵਾਲੇ ਬਚੇ ਦੇ ਟੱਟੀ ਲਿਬੜੇ ਪੋਤੜੇ ਵੀ ਮੈਨੂੰ ਹੀ ਧੋਣ ਦਾ ਹੁਕਮ ਲਾ ਦਿੰਦੀ। ਮੈਂ ਸਾਰੇ ਕੰਮ ਹੀ ਖੁਸ਼ੀ ਨਾਲ ਅਤੇ ਅੱਖ ਦੇ ਫੋਰੇ ਵਿਚ ਕਰ ਦੇਂਦਾ। ਕਿਸੇ ਗਲੋਂ ਕਦੀ ਇਨਕਾਰ ਨਾ ਕਰਦਾ।

ਮੇਰਾ ਮਾਲਕ ਤੇ ਉਹਦੀ ਪਤਨੀ, ਦੋਵੇਂ ਹੀ ਮੇਰੇ ਉਤੇ ਬੜੇ ਖੁਸ਼ ਰਹਿੰਦੇ। ਇਸ ਤਰ੍ਹਾਂ ਰਹਿੰਦਿਆਂ ਛੇਕੁ ਮਹੀਨੇ ਗੁਜ਼ਰ ਗਏ। ਹੁਣ ਮੈਨੂੰ ਥੋੜੀ ਬਹੁਤੀ ਸਿਆਮੀ ਭਾਸ਼ਾ ਵੀ ਬੋਲਣੀ ਆ ਗਈ। ਕੁਝ ਦੂਜੇ ਲੋਕਾਂ ਵਿਚ ਮੇਰੀ ਬੋਲ ਚਾਲ ਤੇ ਰਹਿਣ ਸਹਿਣ ਦਾ ਪ੍ਰਭਾਵ ਪੈ ਗਿਆ। ਨਿਕਾ ਜਿਹਾ ਮਿਤਰ ਚਾਰਾ ਜੇਹਾ ਵੀ ਬਣ ਗਿਆ।

ਮੈਂ ਮਨ ਵਿਚ ਸੋਚਿਆ ਕਿ ਹੁਣ ਮੈਂ ਕਪੜੇ ਜਾਂ ਹੋਰ ਸਾਮਾਨ ਦੀ ਫੇਰੀ ਲਾ ਸਕਣ ਜੋਗਾ ਹੋ ਗਿਆ ਹਾਂ ਤੇ ਮੈਨੂੰ ਮਾਲਿਕ ਪਾਸੋਂ ਛੁਟੀ ਲੈ ਲੈਣੀ ਚਾਹੀਦੀ ਹੈ। ਜਦ ਮੇਰੀ ਛੁਟੀ ਮੰਗਣ ਦੀ ਆਵਾਜ਼ ਮਾਲਕ ਦੇ ਕੰਨਾਂ ਵਿਚ ਪਈ ਤਾਂ ਉਹਨਾਂ ਦਾ ਦਿਲ ਕੁਝ ਖਰਾਬ ਹੋ ਗਿਆ। ਉਹ ਮੇਰੀ ਨਮਕ ਹਲਾਲੀ ਤੇ ਵਫਾਦਾਰੀ ਤੇ ਬੜਾ ਪ੍ਰਸੰਨ ਸੀ, ਮੈਨੂੰ ਉਹ

ਛਡਣਾ ਨਹੀਂ ਸੀ ਚਾਂਹਦਾ। ਉਸ ਨੇ ਮੇਰੀ ਤਨਖਾਹ ਓਸੇ ਦਿਨ ਤੋਂ ੨੪ ਟਿਕਲ ਕਰਨ ਦਾ ਫੈਸਲਾ ਦੇ ਕੇ ਮੈਨੂੰ ਆਪਣੇ ਪਾਸ ਹੀ ਰਖਣ ਲਈ ਮਨਾਣ ਦਾ ਯਤਨ ਕੀਤਾ।

ਪਰ ਮੈਂ ਮਾਲਕ ਨੂੰ ਯਕੀਨ ਦਵਇਆ ਕਿ ਮੈਂ ਕਿਸੇ ਹੋਰ ਦੀ ਨੌਕਰੀ ਨਹੀਂ ਕਰਨੀ। ਜੇ ਕੀਤੀ ਤਾਂ ਉਹਨਾਂ ਦੀ ਹੀ ਕਰਾਂਗਾ। ਮੈਂ ਤਾਂ ਅਗੇ ਤੋਂ ਆਪਣੀ ਫੇਰੀ ਲਾਇਆ ਕਰਾਂਗਾ।

ਮੇਰਾ ਪਕਾ ਇਰਾਦਾ ਜਾਣਕੇ ਮਾਲਕ ਨੇ ਮੈਨੂੰ ਛੁਟੀ ਦੇ ਦਿਤੀ ਤੇ ਬੜੇ ਪਿਆਰ ਨਾਲ ਵਿਦਾ ਕੀਤਾ।

ਮੈਂ ਕਿਸੇ ਹੋਰ ਦੁਕਾਨਦਾਰ ਨਾਲ, ਜਿਸ ਦਾ ਪਰਿਵਾਰ ਅਜੇ ਹਿੰਦੋਸਤਾਨ ਵਿਚ ਹੀ ਸੀ, ਗਲ ਬਾਤ ਕਰਕੇ ਉਹਦੀ ਦੁਕਾਨ ਦੀ ਛੱਤ ਉਤਲੇ ਕਮਰੇ ਵਿਚ ਆਪਣੇ ਫੇਰੀ ਵਾਲੇ ਸਾਮਾਨ ਦੀ ਗਠੜੀ ਤੇ ਰਾਤ ਨੂੰ ਬਿਸਰਾਮ ਕਰਨ ਦਾ ਥਾਂ ਬਣਾ ਲਿਆ। ਦੁਕਾਨ ਦਾਰ ਬੜਾ ਖੁਸ਼ ਸੀ।

ਮੇਰੀ ਉਮਰ ਅਜੇ ਅਠਾਰਵੇਂ ਵਿਚ ਹੀ ਸੀ। ਦਾਹੜੀ ਮੁਛਾਂ ਦਾ ਨਿਸ਼ਾਨ ਤਕ ਅਜੇ ਮੇਰੇ ਮੂੰਹ ਤੇ ਨਹੀਂ ਸੀ। ਪਰ ਇਹ ਉਮਰ ਮੇਰੀ ਕੁਝ ਗਰੀਬੀ ਕਰਕੇ ਤੇ ਕੁਝ ਸੁਭਾਓ ਕਰ ਕੇ ਬੜੀ ਸਾਦਗੀ ਭਰਪੂਰ ਸੀ। ਵਲ ਛਲ ਮੈਨੂੰ ਆਉਂਦੇ ਹੀ ਨਹੀਂ ਸਨ। ਸਿਧਾ ਸਾਧਾ ਬੋਲ' ਭੋਲਾ ਭਾਲਾ ਚੇਹਰਾ ਵੇਖ, ਸਿਆਮੀ ਮੈਨੂੰ ਫੇਰੀ ਤੇ ਗਿਆਂ ਜ਼ਰੂਰ ਹੀ ਬੁਲਾ ਲੈਂਦੇ। ਛੁਟੇਰੀ ਉਮਰ ਵੇਖ ਹੱਸ ਹੱਸ ਕਪੜੇ ਦਾ ਭਾ ਪੁਛਦੇ। ਮੇਰੀਆਂ ਭੋਲੀਆਂ ਭਾਲੀਆਂ ਗੱਲਾਂ ਸੁਣਕੇ, ਦਇਆਵਾਨ ਹੋ ਕੇ ਨਾ ਜ਼ਰੂਰਤ ਹੁੰਦਿਆਂ ਵੀ ਕੁਛ ਨਾ ਕੁਛ ਜ਼ਰੂਰ ਖਰੀਦ ਲੈਂਦੇ। ਮੈਂ ਹਰ ਰੋਜ਼ ਦੋ-ਢਾਈ ਟਿੱਕਲ ਖੱਟ ਕੇ ਹੀ ਮੁੜਦਾ।

ਅਜੇ ਤਿੰਨ ਕੁ ਮਹੀਨੇ ਹੀ ਆਪਣੀ ਫੇਰੀ ਦਾ ਕੰਮ ਕਰਦਿਆਂ ਹੋਏ ਸਨ ਜੋ ਮੇਰੀ ਰਿਹਾਇਸ਼ ਵਾਲੇ ਕਮਰੇ ਦੇ ਮਾਲਕ ਨੂੰ ਹਿੰਦੁਸਤਾਨ ਚੋਂ ਖਬਰ ਆ ਗਈ ਕਿ ਉਹਦੀ ਪਤਨੀ ਉਹਦੇ ਪਾਸ ਸਿਆਮ ਆ

ਰਹੀ ਹੈ। ਅਜੇ ਦਸ ਕੁ ਦਿਨ ਹੀ ਬੀਤੇ ਸਨ ਕਿ ਸਮੁੰਦਰੀ ਜਹਾਜ਼ ਦਾ ਸਫਰ ਕਰਕੇ ਦੁਕਾਨਦਾਰ ਦੀ ਪਤਨੀ ਉਹਦੇ ਪਾਸ ਆ ਗਈ। ਉਹ ਸਾਰਾ ਦਿਨ ਪਤੀ ਤੇ ਪਤਨੀ ਦਾ ਬੜਾ ਚਾਵਾਂ ਤੇ ਖੁਸ਼ੀਆਂ ਵਿਚ ਗੁਜ਼ਰ ਗਿਆ। ਰਾਤ ਪੈ ਗਈ। ਜਦ ਉਨਾਂ ਦੇ ਬਿਸਰਾਮ ਦਾ ਵੇਲਾ ਆਇਆ ਤਾਂ ਦੁਕਾਨਦਾਰ ਨੂੰ ਹੋਸ਼ ਆਈ ਕਿ ਜਿਥੇ ਪਤੀ ਪਤਨੀ ਨੇ ਸੌਣਾ ਹੈ ਉਥੇ ਫੇਰੀ ਵਾਲੇ ਮੁੰਡੇ ਦਾ ਵੀ ਡੇਰਾ ਹੈ।

ਦੁਕਾਨਦਾਰ ਨੇ ਅਸਲੋਂ ਬੇ ਦਰੇਗ ਹੋ ਕੇ, ਬੜੀ ਕੋਰੀ ਜਿਹੀ ਆਵਾਜ਼ ਨਾਲ ਆਖਿਆ—ਓਇ ਮੁੰਡਿਆ, ਹੁਣ ਇਸ ਵਕਤ ਤੂੰ ਏਥੇ ਨਹੀਂ ਸੌਂ ਸਕਦਾ। ਕਿਸੇ ਹੋਰ ਜਗਾਹ ਚਲਾ ਜਾਹ। ਰਾਤ ਕੱਟ ਕੇ, ਸਵੇਰੇ ਆਪਣੀ ਗਠੜੀ ਵੀ ਚੁਕ ਲੈ ਜਾਵੀਂ।

ਰਾਤ ਦੇ ਦਸ ਵਜ ਚੁਕੇ ਸਨ। ਲੋਕ ਦੁਕਾਨਾਂ ਬੰਦ ਕਰ ਕੇ ਆਪਣੇ ਆਪਣੇ ਬਿਸਤਰਿਆਂ ਵਿਚ ਘੁਰਾੜੇ ਮਾਰਨ ਲਗ ਪਏ ਸਨ। ਮੈਂ ਬੜੀ ਦੁਖੀ ਹਾਲਤ ਵਿਚ ਜੀ ਭਿਆਣਾ ਜੇਹਾ ਹੋ ਕੇ ਸੋਚਣ ਲਗਾ ਕਿਥੇ ਜਾਵਾਂ ਇਸ ਵੇਲੇ, ਕਿਸਦਾ ਕੁੰਡਾ ਖੜਕਾਵਾਂ ?

ਭਾਵੇਂ ਮਛਰਦਾਨੀ ਬਿਨਾਂ ਰਾਤ ਬਿਤਾਣੀ ਬੜੀ ਔਖੀ ਸੀ, ਫੇਰ ਵੀ ਮੈਂ ਬਿਸਰਾਮ ਵਾਲੇ ਕਮਰੇ ਤੋਂ ਬਾਹਰ ਹੋ ਕੇ, ਪੌੜੀਆਂ ਵਾਲੇ ਜੰਗਲੇ ਨਾਲ ਬਣੇ ਹੋਏ ਇਕ ਘੁਰਨੇ ਜੇਹੇ ਵਿਚ ਸਰੀਰ ਦੁਆਲੇ ਚਾਦਰ ਲਪੇਟ ਕੇ, ਗੁਛਾ ਮੁਛਾ ਹੋ ਕੇ ਪੈ ਰਿਹਾ ਕਿ ਕਿਸੇ ਤਰ੍ਹਾਂ ਰਾਤ ਗੁਜ਼ਰ ਜਾਵੇ।

ਪਰ ਦੁਕਾਨਦਾਰ ਦੇ ਦਿਲ ਵਿਚੋਂ ਦਇਆ ਧਰਮ ਉਡ ਚੁਕੇ ਸਨ। ਕਿਸੇ ਤਰਾਂ ਉਸ਼ ਨੂੰ ਪਤਾ ਲਗ ਗਿਆ ਕਿ ਮੈਂ ਘੁਰਨੇ ਵਿਚ ਪਨਾਹ ਲੈ ਲਈ ਹੈ, ਉਸ ਨੇ ਬੜੇ ਕਰੋਧ ਨਾਲ ਆ ਕੇ, ਮੈਨੂੰ ਮੁਸੀਬਤ ਮਾਰੇ ਨੂੰ ਜ਼ੋਰ ਦੀ ਬੂਟ ਦਾ ਠੁੱਡ ਕਢ ਮਾਰਿਆ ਤੇ ਮੂਹੋਂ ਅੱਗ ਦੇ ਬਾਣ ਵਰ੍ਹਾਂਦਾ ਕੂਣ ਲਗਾ—ਓਇ ਤੈਨੂੰ ਜੁ ਕਿਹਾ ਹੈ ਦਫਾ ਹੋ ਜਾ, ਅੱਜ ਤੂੰ ਏਥੇ ਨਹੀਂ ਰਹਿ ਸਕਦਾ।

ਇਸ ਬੇ ਕਿਰਕ ਠੁਡ ਤੇ ਬੇ ਤਰਸ ਬੋਲ ਨੇ ਮੇਰਾ ਹਿਰਦਾ ਕੰਬਾ ਦਿਤਾ ! ਗਰੀਬ ਘਰ ਵਿਚ ਜੰਮਿਆ ਸਾਂ। ਬਾਲ ਪਣਾ ਵੀ ਬੜੇ ਬੜੇ ਦੁਖਾਂ ਤੇ ਕਲੇਸ਼ਾਂ ਨਾਲ ਘੁਲਦਿਆਂ ਕਟਿਆ ਸੀ। ਗਾਲ੍ਹਾਂ ਖਾਧੀਆਂ ਤੇ ਭੁਖਾਂ ਝਾਗੀਆਂ ਸਨ ਪਰ ਅਜ ਅਠਾਰਾਂ ਸਾਲ ਬਾਦ ਵੀ ਮੇਰੇ ਲਈ ਕੋਈ ਸੁਖ ਦੀ ਘੜੀ ਨਹੀਂ ਸੀ। ਮਾਂ ਮਹਿਟਰਾਂ ਵਾਂਗ ਉਠ ਕੇ, ਚੱਦਰ ਪਿੰਡੇ ਤੇ ਵਲੇਟੀ ਥੱਲੇ ਉਤਰ ਆਇਆ।

ਬੰਦ ਬਾਜ਼ਾਰ ਵਿਚ ਤੁਰਿਆ ਜਾ ਰਿਹਾ ਸਾਂ। ਕੋਈ ਵੇਲਾ ਹੁੰਦਾ ਤਾਂ ਮੈਂ ਪੰਜਾਬੀ ਦੁਕਾਨ ਦਾਰਾਂ ਨੂੰ ਤਰਲਾ ਮਿੰਨਤ ਕਰਕੇ ਪਨਾਹ ਲੈ ਲੈਂਦਾ ਪਰ ਅੱਜ ਤਾਂ ਮੁਸੀਬਤਾਂ ਦੇ ਬੰਦ ਦਰਵਾਜ਼ਿਆਂ ਵਿਚ ਘਿਰ ਗਿਆ ਸਾਂ।

ਥੋੜਾ ਕੁ ਅਗੇ ਤੁਰਿਆ ਤਾਂ ਦੋ ਫੌਜੀ ਸਿਪਾਹੀ ਸ਼ਰਾਬ ਨਾਲ ਮਸਤ ਹੋਇ ਝੂਮਦੇ ਝੂਮਦੇ ਅਗੋਂ ਆ ਮਿਲੇ। ਉਹਨਾਂ ਨਸ਼ੇ ਦੇ ਲੋਰ ਵਿਚ ਮੈਨੂੰ ਫੜ ਲਿਆ। ਇਕ ਨੇ ਮੇਰੀ ਕੰਡ ਵਿਚ ਖ਼ੂਬ ਜ਼ੋਰ ਦਾ ਮੁਕਾ ਕਢ ਮਾਰਿਆ। ਮੈਂ ਬੇਹੋਸ਼ ਹੋ ਕੇ ਡਿਗ ਪਿਆ ਮੈਨੂੰ ਡਿਗਿਆਂ ਛਡ ਦੋਵੇਂ ਫੌਜੀ ਤਾਂ ਤੁਰ ਗਏ।

ਹੋਸ਼ ਪਰਤਨ ਤੇ ਮੈਂ ਉਠਿਆ। ਸੋਚਣ ਲੱਗਾ ਰਾਤ ਕਿਵੇਂ ਨਿਕਲੇ। ਦੁਖ ਨਾਲ ਮੇਰੇ ਦਿਲ ਚੋਂ ਉਬਾਲ ਉਠਿਆ। ਬੇ ਵਸ ਮੇਰੀ ਚੀਕ ਨਿਕਲ ਗਈ। ਮੈਂ ਰੱਜ ਕੇ ਰੋਇਆ। ਦਿਲ ਦਾ ਭਾਰ ਕੁਝ ਹੌਲਾ ਹੋਇਆ। ਆਪਣੇ ਮਨ ਨੂੰ ਕੁਝ ਦਿਲਾਸਾ ਦੇ ਅਗਾਂਹ ਤੁਰ ਪਿਆ। ਵੇਖਿਆ ਕਿ ਇਕ ਦੁਕਾਨ ਤਾਂ ਬੰਦ ਹੈ, ਪਰ ਉਸ ਦੇ ਬਾਹਰ ਦਲੀਜਾਂ ਵਾਲੀ ਥੜੀ ਕੁਝ ਚੌੜੀ ਹੈ। ਚੱਦਰ ਲਪੇਟ ਕੇ ਮੈਂ ਦੁਖਾਂ ਮਾਰਿਆ ਉਥੇ ਹੀ ਪੈ ਕੇ ਆਪਣੀ ਮੰਦੀ ਕਿਸਮਤ ਨੂੰ ਅਜੇ ਹੋਰ ਲਮਕਦੀ ਜਾਣ, ਕਰਕੇ ਮਾਲਕ ਦਾ ਸ਼ੁਕਰ ਕਰਨ ਲੱਗਾ।

ਮੱਛਰ ਤਾਂ ਸਿਆਮ ਵਿਚ ਉਂਜ ਵੀ ਕੁਝ ਵਧੇਰੇ ਹੈ, ਪਰ ਮੇਰੇ ਨਜ਼ਦੀਕ ਤਾਂ ਗੰਦੀ ਨਾਲੀ ਵੀ ਸੀ। ਰਹਿੰਦੀ ਰਾਤ ਮੈਂ ਮੱਛਰ ਦੇ ਕਟਣ

ਤੇ ਖੁਰਕਦਿਆਂ ਤੇ ਤੜਪਦਿਆਂ ਹੀ ਬਿਤਾਈ।

ਪ੍ਰਭਾਤ ਹੋਈ ਤਾਂ ਸੋਚਾਂ ਵਿਚ ਪੈ ਗਿਆ ਕਿ ਕੇਹੜੇ ਦੁਕਾਨ-ਦਾਰ ਨੂੰ ਗੰਢੜੀ ਰਖਣ ਤੇ ਰਾਤਨੂੰ ਵਿਸਰਾਮ ਲਈ ਮਨਾਵਾਂ ! ਸਤਿਗੁਰੂ ਦੀ ਕ੍ਰਿਪਾ ਨਾਲ ਮੈਨੂੰ ਚੇਤੇ ਆਇਆ ਇਕ ਉਹ ਦੁਕਾਨ ਦਾਰ ਜੇਹੜਾ ਮੇਰੇ ਨਾਲ ਬੜਾ ਮਿਹਰਬਾਨ ਵਤੀਰਾ ਰੱਖਿਆ ਕਰਦਾ ਸੀ ਉਹਦੇ ਮਿਠੇ ਬੋਲ ਚੇਤੇ ਆਏ। ਦੁਕਾਨਾਂ ਖੁਲ੍ਹਣ ਤੇ ਉਸ ਪਾਸ ਜਾ ਕੇ ਅਰਜ਼ ਕੀਤੀ । ਦਇਆਵਾਨ ਆਦਮੀ ਸੀ ਉਹ। ਹਾਲ ਸੁਣਦਿਆਂ ਹੀ ਪਤੀਜ ਪਿਆ। ਆਪਣੀ ਖੁਲ੍ਹੀ ਮੋਕਲੀ ਦੁਕਾਨ ਦੇ ਉਤਲੇ ਖੁਲੇ ਚੌੜੇ ਕੋਠੇ ਵਿਚ ਉਸ ਮੈਨੂੰ ਸਮੇਤ ਗਠੜੀ ਰਹਿਣ ਦੀ ਆਗਿਆ ਦੇ ਦਿਤੀ।

ਮੈਂ ਬੜੀ ਤਸੱਲੀ ਨਾਲ ਉਸ ਬੇਕਿਰਕ ਦੁਕਾਨਦਾਰ ਕੋਲ ਗਿਆ ਤੇ ਗਠੜੀ ਤੇ ਬਰਤਨ ਲਿਆ ਕੇ ਇਸ ਮਿਹਰਬਾਨ ਦੁਕਾਨਦਾਰ ਪਾਸ ਆ ਕੇ ਡੇਰਾ ਲਗਾ ਦਿਤਾ ਅਤੇ ਫੇਰੀ ਦਾ ਕੰਮ ਪਹਿਲਾਂ ਦੀ ਤਰ੍ਹਾਂ ਕਰਨ ਲਗ ਪਿਆ।

ਵੀਹ ਵਰੇ ਦੀ ਉਮਰ ਤਕ ਮੈਂ ਦੁਖ ਤੇ ਕਲੇਸ਼ ਅਣਗਿਣਤ ਭੋਗੇ ਪਰ ਫਿਰ ਸਤਿਗੁਰੂ ਨੇ ਮਿਹਰ ਕੀਤੀ ਤੇ ਜੇਹੜਾ ਦਿਨ ਚੜ੍ਹਿਆ ਉਹ ਮੇਰੇ ਲਈ ਸੁਖ ਸਹੂਲਤਾਂ ਹੀ ਲਿਆਇਆ ਅੱਜ ਜਦੋਂ ਮੈਂ ਉਨ੍ਹਾਂ ਬੀਤੇ ਦਿਨਾਂ ਦਾ ਚੇਤਾ ਕਰਦਾ ਹਾਂ ਤਾਂ, ਸਤਿਗੁਰੂ ਜੀ ਦਾ ਲਖ ਲਖ ਸ਼ੁਕਰ ਕਰਦਾ ਹਾਂ, ਉਸ ਮੈਨੂੰ ਗਰੀਬੀ ਦੇ ਘੋਰ ਨਰਕ ਚੋਂ ਬਾਂਹ ਫੜ ਕੇ ਕਢ ਲਿਆ।

ਬਾਂਹ ਪਕਰਿ ਕਢਿ ਲੀਨੇ ਜਨ ਅਪਨੇ।
ਗ੍ਰਿਹਿ ਅੰਧ ਕੂਪ ਤੇ ਮਾਇਆ।
[ਗੁਰਵਾਕ]

# ਸੂਬਾ ਨਾ ਬਣਿਆ

ਮੇਰਾ ਇਹ ਨਿਸਚਾ ਹੈ ਕਿ ਬੰਦਾ ਲਗਨ, ਈਮਾਨਦਾਰੀ ਤੇ ਵਿਸ਼ਵਾਸ ਨਾਲ ਕੰਮ ਕਰਨ ਵਾਲਾ ਹੋਵੇ ਸਹੀ, ਸਮਾਂ ਇਕ ਦਿਨ ਆਪੇ ਹੀ ਕਦਰ ਪਾਉਣ ਤੇ ਮਜਬੂਰ ਹੋ ਜਾਂਦਾ ਹੈ। ਅਹੁਦਿਆਂ ਲਈ ਭੁੱਖੇ, ਕਈ ਵਾਂਰ ਸੰਸਥਾਵਾਂ ਦੇ ਅੱਗੇ ਪਿਛੇ ਭੌਂਦੇ ਖਪਦੇ ਵੇਖੀਦੇ ਹਨ ਪਰ ਯੋਗ ਵਿਅਕਤੀਆਂ ਨੂੰ ਲਭ ਕੇ ਆਹੁਦੇ ਤੇ ਜ਼ਿੰਮੇਵਾਰੀਆਂ ਦਿਤੀਆਂ ਜਾਂਦੀਆਂ ਹਨ।

ਆਪਣੀ ਮਿਸਾਲ ਦੇਣ ਦੀ ਗੁਸਤਾਖ਼ੀ ਕਰਦਾ ਹਾਂ। ਇਹਦੀ ਉਂਜ ਕੋਈ ਸਮਾਜਕ ਮਹਾਨਤਾ ਨਹੀਂ, ਸਿਰਫ਼ ਇਕ ਘਟਨਾ ਹੀ ਹੈ। ਚੰਗਾ ਹੁੰਦਾ ਜੇ ਮੈਂ ਆਪਣੇ ਸਮਾਜ ਦੇ ਕੰਮ ਆ ਸਕਦਾ, ਪਰ ਮੇਰੀ ਕੁਝ ਆਪਣੀ ਹੀ ਕਿਸਮ ਦੀ ਕਮਜ਼ੋਰ ਤਬੀਅਤ ਨੇ ਸਮਾਜ ਵਲੋਂ ਦਿਤਾ ਜਾ ਰਿਹਾ ਮਾਣ ਵੀ ਕਬੂਲਣੋ ਇਨਕਾਰ ਕਰ ਦਿਤਾ।

ਗੱਲ ਪਾਕਿਸਤਾਨ ਬਣਨ ਤੋਂ ਪਹਿਲੋਂ ਦੀ ਹੈ। ਓਦੋਂ ਰਾਵਲ ਪਿੰਡੀ ਵਿੱਚ ਪ੍ਰਸਿਧ ਨਾਮਧਾਰੀ ਰਾਜ ਜੋਗੀ ਸ੍ਰ: ਆਤਮਾ ਸਿੰਘ ਜੀ ਨੇ ਨਾਮਧਾਰੀ ਹੋਲਾ ਮਹੱਲਾ ਕਰਵਾਇਆ ਸੀ। ਹੋਰ ਸੰਗਤਾਂ ਦੇਸ਼ ਦਸ਼ਾਂਤਰਾਂ ਤੋਂ ਵੀ ਆਈਆਂ। ਏਧਰ, ਮੇਰੇ ਸ਼ਹਿਰ ਲਾਲਾਮੂਸਾ ਤੋਂ ਨਾਮਧਾਰੀ ਸੰਗਤ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਲਈ ਰਾਵਲ ਪਿੰਡੀ ਨੂੰ ਚੱਲੀ।

ਸਾਧ ਸੰਗਤ ਲਾਲਾਮੂਸਾ ਨੇ ਮਤਾ ਪਕਾ ਕੇ ਹੋਲੇ ਦੀ ਸਮਾਪਤ




ਥਾਈਲੈਂਡ ਵਿਚ ਭਾਰਤੀ ਰਾਜਦੂਤ ਤੇ ਹੋਰ ਕੁਝ ਸਜਨਾਂ ਨਾਲ ਸੇਠ ਜੀ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੁਕਾਨ ਦੇ ਅੰਦਰ ਬੈਠੇ ਹਨ। ਨਾਲ ਖੱਬਿਓਂ ਸੱਜੇ-ਸੇਠ ਅਵਤਾਰ ਸਿੰਘ ਜੀ ਤੇ ਸੇਠ ਖ਼ਜ਼ਾਨ ਸਿੰਘ ਜੀ। ਸੱਜੇ ਪਾਸੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਸੇਠ ਰਛਪਾਲ ਸਿੰਘ ਜੀ। ਪਿਛੇ ਸੇਠ ਜਸਪਾਲ ਸਿੰਘ ਤੇ ਸੇਠ ਜਗਤਾਰ ਸਿੰਘ ਜੀ।

ਉਪਰੰਤ ਸ੍ਰੀ ਵਡ ਪਰਤਾਪੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ, ਹਥ ਜੋੜ ਅਤੀ ਨਿਮਰਤਾ ਨਾਲ ਬੇਨਤੀ ਕੀਤੀ ਕਿ ਇਥੋਂ ਹੀ ਸ੍ਰੀ ਹਜ਼ੂਰ ਆਪਣੇ ਨਿਕਟ ਵਰਤੀਆਂ ਅਤੇ ਹੋਰ ਪੰਥ ਮੁਖੀਆਂ ਨਾਲ ਲਾਲੇ ਮੂਸੇ ਦਰਸ਼ਨ ਦੇਣ ਦੀ ਕਿਰਪਾ ਕਰਨ।

ਮੇਹਰਾਂ ਦੇ ਮਾਲਿਕ ਸਚੇ ਪਾਤਸ਼ਾਹ ਜੀ ਨੇ ਇਹ ਅਰਜ਼ ਮਨਜ਼ੂਰ ਕਰ ਲਈ। ਆਪ ਸਪੈਸ਼ਲ ਗੱਡੀ ਰਾਹੀਂ ੮੦੦ ਹੋਰ ਸਿੰਘਾਂ ਸਮੇਤ ਰਾਵਲ ਪਿੰਡੀ ਤੋਂ ਸਿੱਧੇ ਲਾਲਾ ਮੂਸਾ ਪਹੁੰਚੇ। ਜਦੋਂ ਲਾਲਾ ਮੂਸਾ ਦੀ ਧਰਤੀ ਨੂੰ ਦੀਨ ਦੁਨੀ ਦੇ ਮਾਲਿਕ ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਮਿਲੀ ਤਾਂ ਜਿਵੇਂ ਕੁਲ ਜੀਆ ਜੰਤ ਅਤੇ ਪ੍ਰਿਥਵੀ ਤੇ ਬਹਾਰ ਆ ਗਈ। ਦੋ ਦਿਨ ਬਹੁਤ ਵਡਾ ਸਮਾਗਮ ਰਿਹਾ । ਦੋ ਵੇਲੇ ਕੀਰਤਨ ਦੀਆਂ ਦਰਗਾਹੀ ਧੁਨਾਂ ਨੇ ਵਾਯੂ ਮੰਡਲ ਪਵਿਤਰ ਕਰ ਦਿਤਾ । ਸਮੁੰਦਰ ਉਮਡਦਾ ਜਾਪਿਆ।

ਉਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪਧਾਰੀਆਂ ਹੋਈਆਂ ਖਾਸ ਵਿਅਕਤੀਆਂ ਚੋਂ ਏਨੇ ਕੁ ਸਰੀਰਾਂ ਦੇ ਮੈਨੂੰ ਅੱਜ ਵੀ ਨਾਮ ਯਾਦ ਹਨ : (੧) ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ (੨) ਸੰਤ ਨਿਧਾਨ ਸਿੰਘ ਜੀ 'ਆਲਿਮ' (੩) ਭਾਈ ਸਾਹਿਬ ਭਾਈ ਹਰਨਾਮ ਸਿੰਘ ਜੀ ਚਵਿੰਡਾ (੪) ਸੰਤ ਇੰਦਰ ਸਿੰਘ ਜੀ 'ਚਕਰਵਰਤੀ' (੫) ਸ੍ਰ: ਹਜ਼ੂਰ ਸਿੰਘ ਜੀ (੬) ਸ੍ਰ: ਲਾਭ ਸਿੰਘ ਜੀ 'ਆਜ਼ਾਦ' (੭) ਸੰਤ ਅਣਖਾ ਸਿੰਘ ਜੀ (੮) ਸੰਤ ਮੰਗਲ ਸਿੰਘ ਜੀ 'ਅਰਸ਼ੀ ਫਰਿਸ਼ਤਾ' (੯) ਸੰਤ ਭਗਤ ਸਿੰਘ ਜੀ ਦਾਤੇਵਾਲ (੧੦) ਪੰਡਿਤ ਅਮਰ ਸਿੰਘ ਜੀ (੧੧) ਪੰਡਤ ਬਸੰਤ ਸਿੰਘ ਜੀ (੧੨) ਪੰਡਤ ਮਨਸਾ ਸਿੰਘ ਜੀ 'ਕੌਮੀ'। ਇਹਨਾਂ ਤੋਂ ਬਿਨਾਂ ਵਡੀ ਗਿਣਤੀ ਵਿਚ ਹੋਰ ਵੀ ਕੀਰਤਨੀ ਜਥੇਦਾਰ ਸਨ।

ਇਹਨੀਂ ਦਿਨੀਂ ਅਕਾਲੀ ਲਹਿਰ ਦਾ ਜ਼ੋਰ ਸੀ ਤੇ ਉਸ ਨੇ ਨਾਮਧਾਰੀਆਂ ਦੇ ਵਿਰੋਧ ਵਿਚ ਇਕ ਮੁਹਿਮ ਜਹੀ ਖੜੀ ਕੀਤੀ

ਹੋਈ ਸੀ। ਨਾਮਧਾਰੀ ਲੀਡਰਾਂ ਨੇ ਏਥੇ ਹੀ ਏਸ ਬੇ ਤੁਕੇ ਵਿਰੋਧ ਦਾ ਉਤਰ ਦੇਣ ਦਾ ਫੈਸਲਾ ਕਰਕੇ ਆਪਣੀ ਮੁਹਿਮ ਦਾ ਆਰੰਭ ਲਾਲਾ ਮੂਸਾ ਤੋਂ ਕੀਤਾ। ਇਹ ਪਰਸਪਰ ਵਿਰੋਧੀ ਟਕਰਾਓ ਕਾਫ਼ੀ ਦੇਰ ਤਕ ਚਲਦਾ ਰਿਹਾ।

ਉਪਰੋਕਤ ਵਿਦਵਾਨਾਂ, ਪੰਥ ਮੁਖੀਆਂ ਅਤੇ ਵਡ ਪ੍ਰਤਾਪੀ ਸੱਚੇ ਪਾਤਸ਼ਾਹ ਜੀ ਦੇ ਨਿਕਟ ਵਰਤੀਆਂ ਨੇ ਜ਼ਿਲਾ ਗੁਜਰਾਤ ਦਾ ਸੂਬਾ ਸੰਤ ਗੰਗਾ ਸਿੰਘ ਜੀ ਪਿੰਡ ਨੁਸ਼ਹਿਰਾ ਨੂੰ ਨਵੀਆਂ ਹਾਲਤਾਂ ਅਧੀਨ ਠੀਕ ਤਰ੍ਹਾਂ ਨਾ ਚਲ ਸਕਣ ਦੇ ਯੋਗ ਸਮਝਕੇ ਉਨ੍ਹਾਂ ਦੀ ਜਗ੍ਹਾ ਖਜ਼ਾਨ ਸਿੰਘ 'ਇਨਸਾਫ਼' ਅਥਵਾ ਮੈਨੂੰ ਸੂਬਾ ਥਾਪਣ ਦਾ ਮਤਾ ਪਾਸ ਕੀਤਾ। ਇਹ ਮਤਾ ਸ੍ਰੀ ਸਤਿਗੁਰੂ ਜੀ ਮਹਾਰਾਜ ਦੇ ਚਰਨਾਂ ਵਿੱਚ ਪੇਸ਼ ਹੋਣ ਲਈ ਤਿਆਰ ਹੀ ਸੀ ਕਿ ਸਾਨੂੰ ਵੀ ਪਤਾ ਲਗਾ ਕਿ ਨਾਮਧਾਰੀ ਪੰਥ ਕੇਡੀ ਵਡੀ ਜ਼ਿਮੇਵਾਰੀ ਮੇਰੇ ਮੋਢਿਆਂ ਤੇ ਧਰਨ ਲਈ ਤਿਆਰ ਹੋ ਗਿਆ ਹੈ।

ਮੈਂ ਇਸ ਜ਼ਿੰਮੇਵਾਰੀ ਦਾ ਚੇਤਾ ਕਰਕੇ ਕੰਬ ਉਠਿਆ। ਭੈ ਜਿਹਾ ਲਗਣ ਲਗਾ ਕਿ ਇਹ ਵਡੀ ਸਾਰੀ ਜ਼ਿੰਮੇਵਾਰੀ ਤੇ ਮੇਰੀ ਉਮਰ ਛੁਟੇਰੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਵਲੋਂ ਬਖਸ਼ੀ ਗਈ ਸੂਬੇ-ਦਾਰੀ ਨਿਭਾਣੀ ਕੋਈ ਖਾਲਾ ਜੀ ਦਾ ਘਰ ਨਹੀਂ। ਮੈਂ ਸੁਣਿਆ ਹੋਇਆ ਸੀ ਕਿ ਸੂਬੇਦਾਰੀ ਗ੍ਰਹਿਣ ਕਰਨ ਵਾਲੇ ਵਿੱਚ ਇਹ ਗੁਣ ਹੋਣੇ ਜ਼ਰੂਰੀ ਹਨ— ਸਵਾ ਪਹਿਰ ਰਾਤ ਰਹਿੰਦੀ ਨਿਤਾਪ੍ਰਤੀ ਉਠੇ। ਮੈਦਾਨ ਜਾਣ ਤੋਂ ਬਾਅਦ ਦਾਤਨ ਕੁਰਲਾ ਕਰੇ ਫੇਰ ਸਕੇਸੀ ਇਸ਼ਨਾਨ ਕਰੇ। ਢਾਈ ਮਾਲਾ ਭਜਨ ਦੀਆਂ ਫੇਰੇ, ਪੰਜਾਂ ਬਾਣੀਆਂ ਦਾ ਪਾਠ ਕਰੇ। ਸੰਪੂਰਨ ਸੋਧ ਵਿਚ ਰਹੇ ਲੋੜ ਵੰਦਾਂ ਨੂੰ ਭਜਨ ਦੇਵੇ। ਨਿਰਪਖ ਰਹਿ ਕੇ ਨਿਆਉਂ ਕਰੇ। ਝਗੜਿਆਂ ਉਤੇ ਫ਼ਿਰੋਲ ਫੈਸਲਾ ਦੇਵੇ।

ਮੈਂ ਸੋਚਿਆ ਕਿ ਜੇ ਆਪਣੀ ਪ੍ਰਸਿਧੀ ਹਾਸਲ ਕਰਨ ਲਈ ਮੈਂ ਪੰਥ ਦੇ ਏਸ ਵਡੇ ਮਾਣ ਨੂੰ ਗ੍ਰਹਿਣ ਕਰ ਵੀ ਲਿਆ ਤਾਂ ਜਿਥੇ ਮੈਨੂੰ

ਆਪਣੇ ਹੱਕ ਤੋਂ ਜ਼ਿਆਦਾ ਮਾਣ-ਵਡਿਆਈ ਮਿਲੇਗੀ ਓਥੇ ਜੇ ਮੈ ਵਡ ਪ੍ਰਤਾਪੀ ਸਤਿਗੁਰੂ ਜੀ ਦੀ ਸੋਧ ਮਰਯਾਦਾ ਅਤੇ ਸੂਬੇਦਾਰੀ ਦੇ ਹੋਰ ਫ਼ਰਜ਼ਾਂ ਵੱਲ ਕੋਤਾਹੀ ਕੀਤੀ ਤਾਂ ਨਰਕਾਂ ਦਾ ਅਧਿਕਾਰੀ ਬਣਾਂਗਾ ਅਤੇ ਜੇ ਪਾਖੰਡ ਤੋਂ ਕੰਮ ਲਿਆ ਤਾਂ ਵੀ 'ਨਾ ਸੁਹਾਗਣ ਨਾ ਉਹ ਰੰਡ' ਵਾਲੀ ਗੱਲ ਹੋਵੇਗੀ, ਸੋ ਭਲੀ ਗੱਲ ਤਾਂ ਕਿਸੇ ਤਰ੍ਹਾਂ ਬਚ ਨਿਕਲਣਾ ਹੀ ਹੈ।

ਆਪਣੇ ਅੰਦਰ ਏਸ ਕੰਮ ਨੂੰ ਨਿਭਾਣ ਦੀ ਕਮਜ਼ੋਰੀ ਮਹਿਸੂਸ ਕਰਦਿਆਂ ਸੂਬੇਦਾਰੀ ਦੀ ਸੇਵਾ ਲੈਣ ਤੋਂ ਇਨਕਾਰ ਕਰ ਦਿਤਾ। ਸਤਿਗੁਰੂ ਜੀ ਤੋਂ ਉਤਰਕੇ ਦੂਜੇ ਪੰਥ ਮੁਖੀਆਂ ਦੇ ਆਗੂ ਸ੍ਰੀ ਮਹਰਾਜ ਗੁਰਦਿਆਲ ਸਿੰਘ ਜੀ ਅਤੇ ਹੋਰ ਵਿਦਵਾਨਾਂ ਜਥੇਦਾਰਾਂ ਆਦਿ ਨੇ ਮੈਨੂੰ ਮਜਬੂਰ ਕੀਤਾ। ਮੇਰੀ ਘਬਰਾਹਟ ਦਾ ਕੋਈ ਬੰਨਾ ਨਹੀਂ ਸੀ। ਲੀਡਰਾਂ ਮੈਨੂੰ ਏਥੋਂ ਤਕ ਵੀ ਕਹਿ ਦਿਤਾ ਕਿ ਸਤਿਗੁਰੂ ਜੀ ਤੋਂ ਤੇਰੇ ਲਈ ਉਚੇਚਾ ਹੁਕਮ ਲਵਾਇਆ ਜਾ ਸਕਦਾ ਹੈ।

ਪਰ ਮੇਰੀ ਘਬਰਾਹਟ ਨੂੰ ਕੋਈ ਲਭ ਨਾ ਸਕਿਆ। ਅੰਤ ਮੈਂ ਸੰਤ ਇੰਦਰ ਸਿੰਘ ਜੀ ਚਕਰਵਰਤੀ ਜੀ ਨੂੰ ਆਪਣੇ ਮਨ ਦੀ ਕਮਜ਼ੋਰੀ ਦੱਸੀ। ਉਹ ਮੇਰੇ ਢੇਰ ਚਿਰ ਦੇ ਮਿਤ੍ਰ ਚਲੇ ਆ ਰਹੇ ਸਨ ਤੇ ਹਨ। ਉਨ੍ਹਾਂ ਮੇਰਾ ਮਾਸਤਾ ਪਰਵਾਨ ਕਰਕੇ ਆਪਣੇ ਸਾਥੀਆਂ ਵਲੋਂ ਕੀਤੇ ਜਾਂਦੇ ਆਗ੍ਰਹਿ ਤੋਂ ਮੈਨੂੰ ਬਚਾ ਲਿਆ। ਉਸ ਘੜੀ ਮੈਨੂੰ ਸੁਖ ਦਾ ਸਾਹ ਅਵਾਇਆ।

ਦਾਸਤਾਨ ਤੋਂ ਭਾਵ ਹੈ ਕਿ ਮਨੁਖ ਜੇ ਜ਼ਿੰਮੇਵਾਰੀਆਂ ਦੇ ਯੋਗ ਹੋਵੇ ਤਾਂ ਪਦਵੀਆਂ ਉਸ ਲਈ ਆਪਣੇ ਆਪ ਆ ਢੁਕਦੀਆਂ ਹਨ ਪਰ ਜੇ ਉਹ ਆਪਣੇ ਆਪਨੂੰ ਕਮਜ਼ੋਰ ਸਮਝਦਾ ਹੋਵੇ ਤਾਂ ਚੌਧਰ ਦੀ ਲਾਲਸਾ ਆਧੀਨ ਹੀ ਵਡੇਰੀਆਂ ਜ਼ਿਮੇਵਾਰੀਆਂ ਸਿਰ ਤੇ ਚੁਕੇ।

# 'ਇਨਸਾਫ਼' ਕਿਉਂ ?

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਿਆਮ ਦੇਸ ਦਾ ਸੂਬਾ ਸੇਠ ਦਿਆਲ ਸਿੰਘ ਜੀ ਨੂੰ ਸਥਾਪਤ ਕੀਤਾ ਸੀ। ੧੯੨੫ ਈ: ਵਿਚ ਆਪ ਨੇ ਭਾਰਤ ਲਈ ਕਮਰ ਕਸੇ ਕੀਤੇ। ਸੂਬੇਦਾਰੀ ਦੀ ਡਿਊਟੀ ਆਪ ਜੀ ਸਵਰਗਵਾਸੀ ਸੇਠ ਗੁਰਮੁਖ ਸਿੰਘ ਜੀ ਨੂੰ ਦੇ ਗਏ। ਨਵੇਂ ਸੂਬਾ ਸਾਹਿਬ ਨੇ ਆਪਣੇ ਪ੍ਰਾਈਵੇਟ ਕੰਮਾਂ ਲਈ ਅਤੇ ਨਾਮਧਾਰੀ ਸੰਗਤ ਬੈਂਕੋਕ ਦਾ ਸਕੱਤਰ ਪੁਣਾ ਮੈਨੂੰ (ਖਜ਼ਾਨ ਸਿੰਘ) ਦੇ ਦਿਤਾ।

ਸੇਠ ਗੁਰਮੁਖ ਸਿੰਘ ਜੀ ਨੇ ਨਾਮਧਾਰੀ ਸਾਧ ਸੰਗਤ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਚਲਾਈ ਹੋਈ ਮਰਯਾਦਾ ਨੂੰ ਡਾਢੀ ਸੋਹਣੀ ਤਰ੍ਹਾਂ ਚਲਾਇਆ। ਧਾਰਮਿਕ ਨਿਯਮਾਂ ਤੇ ਕਰੜਾਈ ਨਾਲ ਪਹਿਰਾ ਦੇਣ ਲਈ ਸਾਧ ਸੰਗਤ ਨੂੰ ਤਿਆਰ ਕੀਤਾ। ਆਮ ਕਰਕੇ ਨੌ ਜਵਾਨ ਕੁਸੰਗਤ ਦਾ ਸ਼ਿਕਾਰ ਹੋ ਜਾਂਦੇ ਹਨ। ਸੂਬਾ ਸੇਠ ਗੁਰਮੁਖ ਸਿੰਘ ਜੀ ਨੇ ਕੁਰੁਚੀਆਂ ਦੇ ਸ਼ਿਕਾਰ ਹੋਣ ਵਾਲਿਆਂ ਨੂੰ ਪਿਆਰ ਭਰਪੂਰ ਪਰੇਰਨਾ ਨਾਲ ਪਾਬੰਦ ਕੀਤਾ ਕਿ ਕੋਈ ਤਾਸ਼ ਨਾ ਖੇਡੇ, ਸੋਡਾ ਵਗੈਰਾ ਨਾ ਪੀਵੇ, ਜੁਆਰੀਆਂ ਦੀ ਸੰਗਤ ਤੋਂ ਬਚੇ, ਮਾਸ, ਸ਼ਰਾਬ,ਪੀਣ ਖਾਣ ਵਾਲਿਆਂ ਦੇ ਉਸ ਸਮੇਂ ਕੋਲ ਨਾ ਬੈਠੇ ਜਦੋਂ ਪੀਣ ਖਾਣ ਲਗੇ ਹੋਣ। ਸਿਨਮਾ ਨਾ ਦੇਖੇ, ਜ਼ੋਰਾਵਰ ਮਾੜਿਆਂ ਦੀ ਹਿਫਾਜ਼ਤ ਕਰੇ।

ਸੰਤ ਗੁਰਮੁਖ ਸਿੰਘ ਜੀ ਬਹੁਤ ਨਿਰਮਾਣ ਵਿਅਕਤੀ ਸਨ ਉਨ੍ਹੀਂ ਦਿਨੀਂ ਉਹ ਏਨੇ ਅਮੀਰ ਸਨ ਕਿ ਕਿਸੇ ਰਾਜੇ ਦੀ ਰਿਆਸਤ

ਨਾਲੋਂ ਉਹਨਾਂ ਦਾ ਧਨ ਪਦਾਰਥ ਘਟ ਨਹੀਂ ਸੀ–ਪਰ ਤਾਂ ਵੀ ਹਉਮੈ ਰੋਗ ਤੋਂ ਉਹ ਉਕਾ ਹੀ ਬਰੀ ਸਨ। ਉਨ੍ਹਾਂ ਦੀ ਕੋਸ਼ਸ਼ ਹੁੰਦੀ ਕਿ ਉਹ ਗਰੀਬ ਜਾਂ ਕਮਜ਼ੋਰ ਆਦਮੀ ਨੂੰ ਵੀ ਮਾਣ ਤਾਣ ਦੇ ਕੇ ਉਚਿਆਂ ਕਰਨ ਜਦੋਂ ਕਿਤੇ ਉਹ ਨਾਮਧਾਰੀ ਸਮਾਗਮ ਕਰਦੇ ਕਰਵਾਂਦੇ ਤਾਂ ਉਹ ਬੜੇ ਠਾਠ ਦਾਰ ਤੇ ਲੰਮਾ ਚਿਰ ਪ੍ਰਭਾਵ ਰਖਣ ਵਾਲੇ ਹੁੰਦੇ। ਉਹਨਾਂ ਦੀ ਮਿਲਵਰਤਣ, ਨਿੰਮਰਤਾ ਤੇ ਉਦਾਰਤਾ ਸਦਕਾ ਨਾਮਧਾਰੀ ਸੰਗਤ ਬੈਂਕੋਕ ਵਿਚ ਪਰਸਪਰ ਪਰੇਮ ਤੇ ਪਿਆਰ ਦਾ ਸਮੁੰਦਰ ਠਾਠਾਂ ਮਾਰਦਾ ਰਹਿੰਦਾ। ਇਕ ਦੂਜੇ ਦੀ ਆਰਥਕ ਖੁਸ਼ਹਾਲੀ ਜਾਂ ਪ੍ਰਭਾਵ ਵਿਚ ਉਚਤਾਈ ਵੇਖ ਕੇ ਹਰ ਕਿਸੇ ਨੂੰ ਸੰਤੁਸ਼ਟਤਾ ਤੇ ਤਸੱਲੀ ਹੁੰਦੀ ਸਤਿਗੁਰੂ ਰਾਮ ਸਿੰਘ ਜੀ ਦੀ ਫੁਲਵਾੜੀ ਦਾ ਅਜੇਹਾ ਖੇੜਾ ਵੇਖਕੇ ਹਰ ਇਕ ਨੂੰ ਮਾਣ ਤੇ ਫ਼ਖ਼ਰ ਹੁੰਦਾ, ਜਿਵੇਂ ਹਰ ਪਾਸੇ ਬਸੰਤ ਹੀ ਬਸੰਤ ਸੀ।

ਸੰਨ ੧੯੨੬ ਵਿਚ ਸੇਠ ਗੁਰਮੁਖ ਸਿੰਘ ਜੀ ਦੀ ਸੂਬੇਦਾਰੀ ਹੇਠ ਕਿਉਂਕਿ ਦਾਸ (ਲੇਖਕ) ਨੂੰ ਸਕਤਰ ਦਾ ਕੰਮ ਦਿਤਾ ਗਿਆ ਸੀ ਅਤੇ ਸਾਧ ਸੰਗਤ ਵਿਚ ਸਾਰਾ ਬੋਲ ਚਾਲ ਦਾ ਕੰਮ ਵੀ ਮੇਰੇ ਸਪੁਰਦ ਸੀ, ਸੋ ਮੈਂ ਬੇ ਡਰ ਬੇ ਧੜਕ ਆਪਣੇ ਮਨ ਦੀ ਗੱਲ ਕਹਿੰਦਾ। ਛੋਟੇ ਵਡੇ-ਆਪਣੇ-ਬੇਗਾਨੇ ਦਾ ਪੱਖ ਪੂਰਨ ਤੋਂ ਬਿਨਾਂ ਜੋ ਜਾਇਜ਼ ਨਿਰਨਾ ਮੈਨੂੰ ਲਗਦਾ ਮੈਂ ਤਤ ਫਟ ਬੋਲ ਦਿੰਦਾ। ਸੇਠ ਗੁਰਮੁਖ ਸਿੰਘ ਜੀ ਵੀ ਮੇਰੀ ਨਿਆਇਸ਼ੀਲਤਾ ਨੂੰ ਸਲਾਂਹਦੇ ਤੇ ਆਪਵੀ ਨਿਆਉਂ ਦੇ ਪੱਖ ਵਿਚ ਹੀ ਖਲੋਂਦੇ।

੧੯੨੯ ਵਿਚ ਹੋਲੇ ਮਹੱਲੇ ਦਾ ਤਿਉਹਾਰ ਮਨਾਣ ਸਮੇਂ ਸਾਧ ਸੰਗਤ ਨੂੰ ਸਦਾ ਪੱਤਰ ਵਲੋਂ ਜੋ ਇਸ਼ਤਹਾਰ ਛਾਪੇ ਗਏ। ਉਹਨਾ ਦੇ ਹੇਠ ਸੇਠ ਜੀ ਨੇ ਆਪ ਖੁਦ ਇਸ ਤਰ੍ਹਾਂ ਛਪਵਾ ਦਿਤਾ :

"ਪ੍ਰਕਾਸ਼ਕ— ਖਜ਼ਾਨ ਸਿੰਘ 'ਇਨਸਾਫ'
ਸਕੱਤ੍ਰ ਨਾਮਧਾਰੀ ਸੰਗਤ ਬੈਂਕੋਕ"

ਬੱਸ, ਇਸ ਸਮੇਂ ਤੋਂ ਮੇਰਾ ਨਾਮ "ਇਨਸਾਫ਼" ਮਸ਼ਹੂਰ ਹੋ ਗਿਆ। ਮੇਰਾ ਇਹ ਨਾਮ ਕਰਨ ਤਾਂ ਪੰਥ ਦੇ ਰਾਜ ਜੋਗੀ, ਸੂਬਾ ਸਾਹਿਬ ਸੇਠ ਗੁਰਮੁਖ ਸਿੰਘ ਜੀ ਨੇ ਹੀ ਕੀਤਾ। ਇਹ ਗੱਲ ਅਫ਼ਸੋਸ ਵਾਲੀ ਹੈ ਕਿ ਸਵਰਗਵਾਸੀ ਸੇਠ ਜੀ ਬਾਰੇ, ਜੋ ਕਿ ਪੰਥ ਦੇ ਘੜੇ ਜੇੜੇ ਮੋਤੀ, ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਮਹਾਨ ਚਰਨ ਭੌਰੇ ਸਨ, ਜਿਨ੍ਹਾਂ ਦਾ ਆਦਰਸ਼ਕ ਜੀਵਨ ਸੀ. ਅਜੇ ਤਕ ਉਨ੍ਹਾਂ ਬਾਰੇ ਕਿਸੇ ਨੇ ਕੋਈ ਵਿਸ਼ੇਸ਼ ਟਰੈਕਟ ਵਗੈਰਾ ਨਹੀਂ ਛਾਪਿਆ।

ਸੇਠ ਗੁਰਮੁਖ ਸਿੰਘ ਜੀ ਦੇ ਬੈਂਕੋਕ ਵਿਚ ਰਹਿੰਦਿਆਂ ਤਾਂ ਮੇਰਾ ਵੀ ਇਨਸਾਫ਼ ਪੁਣਾ ਚਲਦਾ ਰਿਹਾ, ਪਰ ਇਸ ਤੋਂ ਬਾਦ ਹਾਲਾਤ ਨੇ ਮੈਨੂੰ ਚੁਪ ਰਹਿਣ ਦੀ ਹੀ ਪਰੇਰਨਾ ਦਿਤੀ। ਪਰ 'ਇਨਸਾਫ਼' ਨਾਮ ਤਾਂ ਤਦ ਤਕ ਮੇਰੇ ਨਾਲ ਹੀ ਰਹੇਗਾ ਜਦ ਤਕ ਮੇਰੇ ਸਰੀਰ ਦਾ ਨਾਮ ਖਜ਼ਾਨ ਸਿੰਘ ਦੇ ਤੌਰ ਤੇ ਜਾਣਿਆ ਜਾਂਦਾ ਰਹੇਗਾ।

## ੧੯੩੪ ਦੀ ਵਾਰਤਾ
## 'ਅਰਬ' ਤੇ ਕਿਰਪਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਚੋਜਾਂ ਦੇ ਮਾਲਕ ਸਚੇ ਪਾਤਸ਼ਾਹ ਨੇ ਆਪਣੇ ਕਈ ਪਿਆਰੇ ਸਿੱਖਾਂ ਸੇਵਕਾਂ ਨਾਲ ਨਾਨਾ ਪ੍ਰਕਾਰ ਦੇ ਚੋਜ ਤੇ ਕੌਤਕ ਕੀਤੇ ਹੋਣਗੇ, ਪਰ ਜਦ ਭੀ ਕੋਈ ਸਿੱਖ ਸੇਵਕ ਆਪਸ ਵਿਚ ਬਚਨ ਬਿਲਾਸ ਕਰਦਾ ਏ ਤਾਂ ਹਰ ਇਕ ਦੀ ਰਸਨਾ ਵਿਚੋਂ ਏਹੋ ਬਚਨ ਨਿਕਲਦਾ ਏ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮੇਰੇ ਨਾਲ ਬਹੁਤ ਪਿਆਰ ਸੀ। ਸਜਣੋਂ ! ਉਹ ਕੋਈ ਇਕ ਦੋਂਹ ਦੇ ਥੋੜੇ ਸੀ,ਉਹ ਤਾਂ ਸਾਰੀ ਸਰਿਸ਼ਟੀ ਦੇ ਨਾਲ ਪਿਆਰ ਕਰਨ ਆਏ ਸਨ। ਏਹ ਗੱਲ

ਵਖਰੀ ਏ ਕਿ ਜਿਨ੍ਹਾਂ ਦੇ ਧੁਰ ਤੋਂ ਭਾਗ ਮੰਦੇ ਸਨ ਉਹਨਾਂ ਨੇ ਉਨ੍ਹਾਂ ਦੀ ਸਾਰ ਨਾ ਜਾਣੀ। ਪਰ ਇਹ ਉਹਨ੍ਹਾਂ ਦੇ ਵੱਸ ਦੀ ਗੱਲ ਨਹੀਂ ਕਿਉਂਜੁ ਗੁਰਬਾਣੀ ਵਿਚ ਲਿਖਿਆ ਹੋਇਆ ਹੈ 'ਵਿਣੁ ਕਰਮਾਂ ਕਿਛੁ ਪਾਈਐ ਨਾਹੀਂ ਜੇ ਬਹੁ ਤੇਰਾ ਧਾਵੈ'। ਸਤਿਗੁਰ ਸਭ ਦੇ ਭਲੇ ਲਈ ਅਵਤਾਰ ਧਾਰਦੇ ਹਨ। ਸੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਗੁਰੂ ਹਰੀ ਸਿੰਘ ਜੀ ਵਾਂਗ ਹਰ ਧਰਮ ਤੇ ਹਰ ਮਜ਼ਬੰਦੇ ਲੋਕਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਨਿਵਾਜੇ ਨਾਮਧਾਰੀ ਪੰਥ ਵਿਚ ਥਾਂ ਦਿਤੀ।

ਭਾਵੇਂ ਰੋਟੀ ਬੇਟੀ ਦੀ ਸਾਂਝ ਨਾਮਧਾਰੀ ਪਰੰਪਰਾ ਅਨੁਸਾਰ ਹੀ ਰਖੀ ਗਈ, ਪਰ ਉਨ੍ਹਾਂ ਦੇ ਪਿਆਰ ਨੇ ਸਭ ਨੂੰ ਕੀਲਿਆ ਹੋਇਆ ਸੀ। ਆਰਥਕ ਤੌਰ ਤੇ ਵੇਖਿਆ ਗਿਆ ਹੈ ਕਿ ਜਿੰਨੀ ਉਨ੍ਹਾਂ ਗਰੀਬ ਤਬਕੇ ਦੀ ਮਦਦ ਕੀਤੀ ਹੈ ਉਸ ਦੀ ਮਿਸਾਲ ਸ਼ਾਇਦ ਹੀ ਦੁਨੀਆਂ ਦੇ ਤਖਤੇ ਤੇ ਮਿਲ ਸਕੇ। ਹੇਠਾਂ ਇਕ ਮੁਸਲਮਾਨ ਸਜਣ ਦਾ ਵਰਣਨ ਦਿਤਾ ਜਾਂਦਾ ਹੈ ਜੋ ਪਾਠਕਾਂ ਲਈ ਬੜਾ ਦਿਲਚਸਪ ਹੋਵੇਗਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸਿਆਮ ਦੀ ਪਹਿਲੀ ਫੇਰੀ ਸੰਨ ੧੯੩੪ ਵਾਲੀ ਦੇ ਸਬੰਧ ਵਿਚ ਸ੍ਰ: ਇਕਬਾਲ ਸਿੰਘ ਜੀ ਮਨਚੰਦਾ ਨੇ ਕਾਫੀ ਵਿਸਥਾਰ ਪ੍ਰਕਾਸ਼ਤ ਸਿਆਮ ਅੰਕ ਵਿਚ ਕਰਕੇ ਪਾਠਕ ਜਣਾਂ ਨੂੰ ਜਾਣਕਾਰੀ ਦਿਤੀ ਹੈ।

ਸਿਆਮ ਦੇਸ ਵਿਚ 'ਚੰਗਮਈ' ਨਾਮ ਦੇ ਸ਼ਹਿਰ ਅੰਦਰ ਇਕ ਮੁਸਲਮਾਨ ਜਿਸ ਨੂੰ ਕਿ 'ਅਰਬ' ਨਾਮ ਕਰਕੇ ਸਦਿਆ ਜਾਂਦਾ ਸੀ, ਦੇ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਇਕ ਕੌਤਕ ਰਚਾ ਕੇ, ਉਸ ਖੁਦਾ ਦੇ ਬੰਦੇ ਮੁਸਲਮਾਨ 'ਅਰਬ' ਦਾ ਜਨਮ ਸਫਲ ਕਰ ਦਿਤਾ ਸੀ, ਲੇਖਕ ਜੀ ਨੇ ਏਹ ਦਰਿਸ਼ ਜੋ ਦਰਸਾਇਆ ਹੈ, ਇਸ ਨੂੰ ਮੈਂ ਫਿਰ ਦੁਹਰਾ ਕੇ ਲਿਖਣ ਯੋਗ ਸਮਝ ਕੇ ਲਿਖ ਰਿਹਾ ਹਾਂ।

ਇਸ ਕੌਤਕ ਦੀ ਵਾਰਤਾ ਇਸ ਪ੍ਰਕਾਰ ਸੀ—"ਸਿਆਮ ਦੀ ਪਹਿਲੀ ਫੇਰੀ ਨੂੰ 'ਸਤਿਗੁਰੂ ਵਡਪ੍ਰਤਾਪ।' ਚੰਗਮਈ ਸ਼ਹਿਰ ਜਦ ਗਏ

ਤਾਂ ਓਥੇ ਦੋਵੇਂ ਵਕਤ ਦੀਵਾਨ ਲਗਦੇ ਸਨ। ਅਕਾਲੀ, ਹਿੰਦੂ, ਮੁਸਲ-ਮਾਨ ਹੋਰ ਭੀ ਸਭ ਧਰਮਾਂ ਦੇ ਸਜਣ ਸਤਿਗੁਰਾਂ ਦੇ ਦਰਸ਼ਨ ਕਰਨ ਅਤੇ ਦੀਵਾਨ ਸੁਣਨ ਆਇਆ ਕਰਦੇ ਸਨ। ਜਿਨ੍ਹਾਂ ਵਿਚ ਇਹ ਇਕ ਮੁਸਲਮਾਨ ਖੁਦਾ ਦਾ ਪਿਆਰਾ ਜਿਸ ਨੂੰ ਅਸੀਂ ਪਿਛਲੇ ਜਨਮ ਦਾ 'ਰਾਇਬੁਲਾਰ' ਕਹਿ ਦਈਏ ਤਾਂ ਵੀ ਨਜਾਇਜ਼ ਨਹੀਂ ਹੋਵੇਗਾ, ਵੀ ਆਇਆ ਕਰਦਾ ਸੀ। ਸਤਿਗੁਰਾਂ ਦਾ ਦੀਦਾਰ ਕਰ ਕੇ ਉਹਨੂੰ ਇਉਂ ਪ੍ਰਤੀਤ ਹੋਇਆ ਕਿ ਏਹ ਖੁਦਾ ਦਾ ਰੂਪ ਹੀ ਹਨ। ਆਪਣੇ ਮਨ ਵਿਚ ਪੀਰ ਜੀ ਦੀ ਸ਼ਰਧਾ ਧਾਰਨ ਕਰ ਲਈ ਅਤੇ ਮਨ ਵਿਚ ਇਹ ਗੱਲ ਗੁਪਤ ਰੂਪ ਵਿਚ ਧਾਰਨ ਕਰ ਕੇ ਅਰਾਧਨਾ ਕੀਤੀ ਕਿ ਮੈਂ ਤੇ ਤਾਂ ਜਾਣਾਂਗਾ ਮੇਰਾ ਸਚਾ ਪੀਰ ਏ ਜੇ ਮੇਰੇ ਮਨ ਦੀ ਬੁਝ ਕੇ ਮੈਨੂੰ ਆਪ ਬੁਲਾ ਕੇ ਆਪਣੀ ਛਾਤੀ ਨਾਲ ਲਗਾ ਲਵੇ।

ਇਕ ਦਿਨ ਜਿਸ ਤਰ੍ਹਾਂ ਅਗੇ ਦੀਵਾਨ ਲਗਾ ਹੁੰਦਾ ਸੀ ਉਸੇ ਤਰ੍ਹਾਂ ਦੀਵਾਨ ਸਜਿਆ ਹੋਇਆ ਸੀ। ਭਿੰਨ ਭਿੰਨ ਸਭ ਸ਼ਟੇਣੀਆਂ ਦੇ ਮਨੁਖ ਦੀਵਾਨ ਸੁਣਨ ਲਈ ਆਏ ਹੋਏ ਸਨ, ਜਿਨ੍ਹਾਂ ਵਿਚ ਏਹ 'ਅਰਬ' ਵਡਿਆਂ ਭਾਗਾਂ ਵਾਲਾ ਵੀ ਪਹਿਲਾਂ ਦੀ ਤਰ੍ਹਾਂ ਆ ਗਿਆ। ਸਤਿਗੁਰੂ ਦੀਵਾਨ ਵਿਚ ਸ਼ਸ਼ੋਭਤ ਸਨ। ਅਰਬ ਮਥਾ ਟੇਕ ਕੇ ਬੈਠ ਗਿਆ। ਘਟ ਘਟ ਦੀ ਜਾਨਣ ਹਾਰ ਸਤਿਗੁਰਾਂ ਰੇਸ਼ਮੀ ਚਾਦਰ ਦੀ ਬੁਕਲ ਮਾਰੀ ਹੋਈ ਸੀ। ਜ਼ਰਾ ਉਚੀ ਅਵਾਜ਼ ਨਾਲ ਕਿਹਾ 'ਆਓ ਅਰਬ ਜੀ ਜੱਫੀ ਪਾ ਲਵੋ' ਜਦ ਏਹ ਗੱਲ 'ਅਰਬ' ਨੇ ਸੁਣੀ ਤਾਂ ਮਸਤੀ ਵਿਚ ਆ ਗਿਆ, ਬੜੀ ਫੁਰਤੀ ਨਾਲ ਦੌੜ ਕੇ ਸਤਿਗੁਰਾਂ ਨਾਲ ਗਲਵਕੜੀ ਪਾ ਲਈ। ਫੇਰ ਚਰਨਾਂ ਵਿਚ ਡਿਗ ਕੇ ਉਹਦੇ ਮੂੰਹੋਂ ਏਹ ਨਿਕਲਿਆ ਕਿ ਤੂੰ ਖੁਦ ਖੁਦਾ ਦਾ ਨੂਰ ਏਂ ਅਤੇ ਮੇਰਾ ਸਚਾ ਪੀਰ ਏਂ। ਅਰਬ ਜੀ ਦੀ ਅਗੇ ਹੀ ਉਚੀ ਬੁੱਧੀ ਸੀ ਪਰ ਵਡ ਪ੍ਰਤਾਪੀ ਨਾਲ ਜਦ ਅਰਬ ਜੀ ਦਾ ਸਰੀਰ ਛੋਹਿਆ ਤਾਂ ਬੁਧ ਹੋਰ ਵੀ ਨਿਰਮਲ ਹੋ ਗਈ ਅਤੇ ਅਗੋਂ ਲਈ ਪੀਰ ਮੁਰੀਦ ਵਾਲਾ ਰਿਸ਼ਤਾ ਕਾਇਮ ਹੋ ਗਿਆ।

ਏਹ ਹੀ ਕਾਰਨ ਹੈ ਕਿ ਜਰਮਨ ਜਾਪਾਨ ਦੇ ਜੰਗ ਵਿਚ ਬੈਂਕੋਕ ਵਿਚ ਬੰਬਾਰੀ ਤੋਂ ਬਚਣ ਲਈ ਸਭ ਦੇ ਸਭ ਨਾਮਧਾਰੀਆਂ ਨੇ ਬਾਹਰ ਜੰਗਲਾਂ ਵਿਚ ਜਾ ਡੇਰੇ ਲਗਾਏ ਸਨ। ਉਸ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਆਪਣੇ ਮੁਰੀਦ ਮੁਸਲਮਾਨ 'ਅਰਬ' ਨੂੰ ਸੁਫਨੇ ਵਿਚ ਦਰਸ਼ਨ ਦੇ ਕੇ ਆਖਿਆ ਕਿ ਤੂੰ ਨਾਮਧਾਰੀ ਸੰਗਤ ਨੂੰ ਕਹਿ ਦੇਹ ਕਿ ਕੋਈ ਡਰ ਨਾ ਸਮਝੋ, ਮੱਝੀਂ, ਗਾਈਂ ਰਖੋ, ਤੇ ਦੁਧ ਘਿਓ ਖਾਓ। ਸੋ ਸਤਿਗੁਰਾਂ ਦੇ ਬਚਨ ਦੇ ਸਦਕਾ ਐਸੇ ਘੱਲੂਘਾਰੇ ਵਿਚ ਨਾਮਧਾਰੀਆਂ ਮੱਝਾਂ ਰੱਖ ਕੇ ਨਰੋਲ ਦੁਧ ਘਿਉ ਛਕਿਆ ਅਤੇ ਵਡਪ੍ਰਤਾਪੀ ਦੀ ਕ੍ਰਿਪਾ ਦਰਿਸ਼ਟੀ ਦੇ ਸਕਦਾ ਕਿਸੇ ਨਾਮਧਾਰੀ ਦਾ ਵਾਲ ਵੀ ਵਿੰਗਾ ਨਾ ਹੋਇਆ।

## ਵੈਦਾਂ ਦਾ ਵੈਦ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜਦੋਂ ਪਹਿਲੀਵ ਾਰ ਸੰਨ ੧੯੩੪ ਵਿੱਚ ਸਿਆਮ ਦੀਆਂ ਸੰਗਤਾਂ ਨੂੰ ਦਰਸ਼ਨ ਦੇਣ ਦੀ ਕ੍ਰਿਪਾ ਕਰਨ ਆਏ ਤਾਂ ਅਨੇਕਾਂ ਹੋਰ ਅਸਚਰਜ ਘਟਨਾਵਾਂ ਵਿੱਚੋਂ ਇਕ ਇਹ ਵੀ ਹੋਈ।

ਬਾਬਾ ਜੀਉਣ ਸਿੰਘ ਜੀ ਗ਼ੈਰ ਨਾਮਧਾਰੀ ਸਿੱਖ ਪਿੰਡ ਭੋਮਾ ਜ਼ਿਲਾ ਗੁਜਰਾਂ ਵਾਲਾ (ਹੁਣ ਪਾਕਿਸਤਾਨ) ਦੇ ਬੁੱਧਵਾਨ ਤੇ ਦੂਰ ਦੀ ਸੋਝੀ ਵਾਲੇ ਸਨ। ਉਹ ਕਾਫ਼ੀ ਚਿਰ ਤੋਂ ਬੈਂਕੋਕ ਆਏ ਹੋਏ ਸਨ। ਬਿਰਧ ਅਵਸਥਾ ਜਾਂ ਹੋਰ ਕਾਰਨਾਂ ਕਰ ਕੇ ਉਨ੍ਹਾਂ ਨੂੰ ਰੁਕ-ਰੁਕ ਕੇ ਪਿਸ਼ਾਬ ਆਉਣ ਦੀ ਤਕਲੀਫ਼ ਹੋ ਗਈ।'ਮਰਜ਼ ਬੜ੍ਹਤਾ ਗਿਆ ਜੂੰ ਜੂੰ ਦਵਾ ਕੀ' ਵਾਲੀ ਗੱਲ ਹੋਈ। ਦਸ ਦਸ ਮਿੰਟ ਬਾਦ ਪਿਸ਼ਾਬ ਕਰਨਾ

ਪੈਂਦਾ। ਰੰਗ ਪੀਲਾ ਵਸਾਰ ਹੋ ਗਿਆ। ਸਰੀਰ ਦੀ ਕਮਜ਼ੋਰੀ ਅੰਤ ਸਮੇਂ ਦਾ ਚੇਤਾ ਕਰਵਾਣ ਲੱਗੀ । ਬੈਂਕੋਕ ਦੇ ਆਮ ਡਾਕਟਰਾਂ ਤਾਂ ਟੱਕਰਾਂ ਮਾਰ ਕੇ ਜਵਾਬ ਦੇਣਾ ਹੀ ਸੀ ਪਰ ਵੱਡੇ ਸਰਕਾਰੀ ਹਸਪਤਾਲ ਨੇ ਤਕਲੀਫ਼ ਨੂੰ ਲਾ-ਇਲਾਜ ਦੇ ਦਿੱਤਾ।

ਹਸਪਤਾਲੋਂ ਨਿਰਾਸਤਾ ਪੱਲੇ ਬੰਨ੍ਹ ਕੇ ਘਰੋਂ ਆ ਗਏ। ਮੌਤ ਦਾ ਕੰਢਾ ਨਜ਼ਦੀਕ ਆ ਗਿਆ ਲਗਦਾ ਪਰ ਜੀਵਨ ਦੀ ਆਸ ਅਜੇ ਵੀ ਕੱਖੀਂ ਪਲਾਹੀਂ ਹੱਥ ਮਾਰਨ ਲਈ ਮਜਬੂਰ ਕਰ ਰਹੀ ਸੀ। ਡਾਕਟਰਾਂ ਵਲੋਂ ਨਿਰਾਸ਼ ਹੋ ਧਾਰਮਿਕ ਲੋਕਾਂ ਵੱਲ ਸੁਰਤ ਮੁੜੀ ਤੇ ਨਾਲ ਹੀ ਨਾਮਧਾਰੀਆਂ ਦੇ ਸਤਿਗੁਰੂ ਜੀ ਦਾ ਚੇਤਾ ਆਇਆ, ਮਨ ਵਿਚ ਆਇਓ ਸੁ ਕਿ ਉਹਨਾਂ ਦੇ ਦਰਸ਼ਨ ਕੀਤਿਆਂ ਸੁਖ-ਸੁਖ ਤਾਂ ਹੁੰਦਾ ਹੈ ਜੇ ਉਹ ਕ੍ਰਿਪਾ ਕਰ ਦੇਣ ਤਾਂ ਕੇਹੜੀ ਵੱਡੀ ਗੱਲ ਹੈ। ਰੱਬ ਦਾ ਹੀ ਤਾਂ ਰੂਪ ਹਨ।

ਅਜੇਹੀਆਂ ਗੱਟੀਆਂ ਗਿਣਦਾ ਬਾਬਾ ਜੀਉਣ ਸਿੰਘ ਦੁਨੀਆ ਦੇ ਮਾਲਿਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਤਾ ਕਰਕੇ 'ਫੱਯਾ ਥਾਈ' ਸੇਠਾਂ ਦੇ ਬੰਗਲੇ ਪਹੁੰਚ ਗਿਆ। ਏਥੇ ਵਡ ਪ੍ਰਤਾਪੀ ਸਤਿਗੁਰੂ ਜੀ ਦਾ ਡੇਰਾ ਸੀ। ਪੌੜੀਆਂ ਦੇ ਅਗੇ ਧਰਤੀ ਤੇ ਹੀ ਲੰਮਾ ਪੈ ਗਿਆ। ਸ੍ਰੀ ਸਤਿਗੁਰੂ ਜੀ ਉਪਰ ਕੋਠੀ ਵਿੱਚ ਬਿਰਾਜਣ ਤੋਂ ਬਾਦ ਜਦੋਂ ਉਠੇ ਤਾਂ ਬਹੁਤ ਕਾਹਲੀ ਕਾਹਲੀ ਪੌੜੀਆਂ ਉਤਰ ਆਏ। ਕੋਮਲ ਚਰਨਾਂ ਵਿੱਚ ਸੁੰਦਰ ਪਊਏ ਸਨ। ਇਕ ਬਿਰਧ ਨੂੰ ਇੰਜ ਬਦ ਹਵਾਸ ਜਿਹਾ ਪਿਆਂ ਵੇਖਕੇ ਉਸਦੇ ਪਾਸ ਆਕੇ ਚਰਨਾਂ ਭਾਰ ਬੈਠ ਗਏ। ਬਾਬਾ ਜੀ ਦੀ ਬਾਂਹ ਫੜ੍ਹਕੇ ਬੜੇ ਪਿਆਰ ਨਾਲ ਉਠਾਇਓ ਨੇ ਤੇ ਬਚਨ ਕੀਤਾ : ਬਾਬਾ ਉਠ, ਤਕੜਾ ਹੋ, ਤੈਨੂੰ ਕੋਈ ਰੋਗ ਨਹੀਂ।

ਤੇ ਆਪਣੇ ਹਕੀਮ ਸੰਤ ਸਰਦਾਰਾ ਸਿੰਘ ਜੀ ਨੂੰ ਉਚੀ ਆਵਾਜ਼ ਮਾਰ ਕੇ ਦਵਾਈ ਲਿਆਉਣ ਲਈ ਕਿਹਾ। ਬਾਬਾ ਜੀਉਣ ਸਿੰਘ ਮਸਤੀ ਦੇ ਰੰਗ ਵਿਚ ਆ ਗਿਆ। ਬੜੀ ਭਰੀ ਹੋਈ ਆਵਾਜ਼ ਵਿਚ ਕਹਿਓ ਸੂ :

ਜਿਹੜੀ ਦਵਾਈ ਦੀ ਮੈਨੂੰ ਲੋੜ ਸੀ, ਮਿਲ ਗਈ ਹੈ। ਹੁਣ ਮੈਨੂੰ ਕਿਸੇ ਦਵਾਈ ਦੀ ਲੋੜ ਨਹੀਂ।

ਸਤਿਗੁਰੂ ਜੀ ਦੇ ਚਰਨਾਂ ਪੁਰ ਸਿਰ ਰਖ ਨਮਸਕਾਰ ਕਰਕੇ ਰਿਕਸ਼ੇ ਵਿੱਚ ਬੈਠ ਕੇ ਘਰ ਚਲਾ ਗਿਆ। ਘਰ ਪਹੁੰਚਣ ਤਕ ਉਸ ਨੇ ਇੰਜ ਮਹਿਸੂਸ ਕੀਤਾ ਜਿਵੇਂ ਉਸਦਾ ਸਰੀਰ ਸਿਹਤਯਾਬ ਹੋ ਰਿਹਾ ਹੈ। ਕਮਜ਼ੋਰੀ ਦੂਰ ਚਲੀ ਜਾ ਰਹੀ ਹੈ। ਪਿਸ਼ਾਬ ਦਾ ਬਾਰ ਬਾਰ ਆਉਣਾ ਰੁਕਦਾ ਜਾ ਰਿਹਾ ਹੈ।

ਇਕ ਰਾਤ ਬਾਬਾ ਜੀ ਨੌਂ ਬਰ ਨੌਂ ਹੋ ਗਏ। ਦੂਸਰੇ ਭਲਕ ਸਤਿਗੁਰੂ ਜੀ ਦੀ ਸੇਵਾ ਵਿਚ ਭਰੇ ਦੀਵਾਨ ਵਿੱਚ ਹਾਜ਼ਰ ਹੋ ਗਿਆ ਤੇ ਮਸਤੀ ਵਿਚ ਝੂਮਦਾ ਕਹਿਣ ਲੱਗਾ : 'ਤੂੰ ਗੁਰੂ ਨਾਨਕ ਫਿਰ ਕਲਿਜੁਗ ਵਿਚ ਪਰਗਟ ਹੋਇਆ ਹੈਂ'। ਮੈਨੂੰ ਮੌਤ ਦੇ ਮੂੰਹੋਂ ਬਚਾ ਲਿਆ ਈ।

ਇਸ ਦਿਨ ਤੋਂ ਉਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸ਼ਰਧਾਲੂ ਹੋ ਗਿਆ ਤੇ ਨਿੱਤ ਪ੍ਰਤਿ ਦਰਸ਼ਨ ਕਰਨ ਲਈ ਦੀਵਾਨ ਵਿਚ ਹਾਜ਼ਰ ਹੋ ਕੇ ਆਪਣੇ ਗੁਰੂ ਨਾਨਕ ਨੂੰ ਇਕਟੱਕ ਵੇਖਦਾ ਰਹਿੰਦਾ ਤੇ ਕਦੇ ਕਦੇ ਗਾ ਉਠਦਾ :

ਆ ਗਿਆ ਬਾਬਾ ਵੈਦ ਰੋਗੀਆਂ ਦਾ।

# ਅਮਾਨਤ ਦਾ ਅਸਲੀ ਮਾਲਕ

ਸੰਨ ੧੯੩੯ ਦੀ ਗੱਲ ਹੈ, ਮੈਂ ਸਿਆਮ ਦੇਸ ਤੋਂ ਆਪਣੇ ਦੇਸ਼ ਹਿੰਦੁਸਤਾਨ ਨੂੰ ਜਾਣ ਦੀ ਤਿਆਰੀ ਵਿਚ ਸਾਂ। ਤੁਰਨ ਸਮੇਂ ਸ੍ਰ: ਤਾਰਾ ਸਿੰਘ ਜੀ 'ਗੋਰਖ' ਨੇ ਮੈਨੂੰ ਕਾਗਜ਼ ਦੀ ਬੱਝੀ ਇਕ ਪੁੜੀ ਫੜਾਈ। ਅਤੇ ਪੱਕੀ ਕੀਤੀ : ਇਹ ਵਸਤੂ ਸ੍ਰੀ ਬਾਬਾ ਪ੍ਰਤਾਪ ਸਿੰਘ ਜੀ ਨੂੰ ਮੇਰੇ ਵਲੋਂ

ਭੇਟਾ ਕਰਨੀ। ਪਰ ਚੇਤੇ ਰੱਖਣਾ ਇਹ ਭੇਟਾ ਦੇਣੀ ਤਾਂ ਜੇ ਉਹ ਆਪ ਆਪਣੀ ਜ਼ਬਾਨੀ ਮੰਗਣ।

ਸੂ: ਤਾਰਾ ਸਿੰਘ ਜੀ "ਗੋਰਖ" ਨਾਮਧਾਰੀ ਨਹੀਂ ਸਨ। ਮੇਰੇ ਨਾਲ ਉਨ੍ਹਾਂ ਦੇ ਸੰਬੰਧ ਚੰਗੇ ਸਨ।

ਮੈਂ ਪੂਰੀ ਹਿਫ਼ਾਜ਼ਤ ਨਾਲ ਉਸ ਅਮਾਨਤ ਨੂੰ ਦੇਸ਼ ਲੈ ਆਇਆ, ਲੋਹੇ ਦੀ ਪੇਟੀ ਵਿੱਚ ਸਾਂਭ ਕੇ ਰਖ ਦਿੱਤੀ। ਇਕ ਸਾਲ ਹੋਗਿਆ ਕਿਸੇ ਨਾ ਉਸ ਅਮਾਨਤ ਬਾਰੇ ਪੁਛਿਆ। ਇਕ ਦਿਨ ਮੈਂ ਇਹ ਸੋਚ ਰਿਹਾ ਸਾਂ ਕਿ ਕੀ ਸਤਿਗੁਰੂ ਅੰਤਰਯਾਮੀ ਜੀ ਨੂੰ ਮੇਰੇ ਪਾਸ ਪਈ ਹੋਈ ਇਸ ਅਮਾਨਤ ਦਾ ਪਤਾ ਨਹੀਂ ?- ਮੈਂ ਆਪ ਜਾਕੇ ਕਿਉਂ ਇਹ ਭੇਟਾ ਧਰਾਂ, ਇਹ ਤਾਂ ਦਿਆਨਤਦਾਰੀ ਨਹੀਂ।

ਦੂਜੇ ਕਿ ਤੀਜੇ ਦਿਨ ਅਚਾਨਕ ਇਕ ਸਿੰਘ ਰਾਹੀਂ ਸ੍ਰੀ ਭੈਣੀ ਸਾਹਿਬ ਤੋਂ ਲਾਲਾ ਮੂਸਾ, ਮੇਰੇ ਘਰ ਹੁਕਮ ਪਹੁੰਚਾ। ਸ਼ਬਦ ਹੂ-ਬ-ਹੂ ਇਹ ਸਨ : ਸੰਤ ਖਜ਼ਾਨ ਸਿੰਘ ਜੀ ਭੈਣੀ ਸਾਹਿਬ ਪਹੁੰਚ ਕਰ ਦਰਸ਼ਨ ਦਿਓ। ਬਹੁਤ ਕੁਝ ਦੇਖਣ ਦਾ ਖਿਆਲ ਨਾ ਕਰਿਆ ਕਰੋ।

ਹੁਕਮਨਾਮਾ ਪੜ੍ਹ ਕੇ ਮੈਂ ਬੜੀ ਛੇਤੀ ਨਾਲ ਭੇਟਾ ਕਰਨ ਵਾਲੀ ਪੁੜੀ ਪੇਟੀ ਵਿਚੋਂ ਕਢ ਕੇ ਖੀਸੇ ਵਿਚ ਪਾ ਲਈ। ਰੇਲ ਗੱਡੀ ਰਾਹੀਂ ਸ੍ਰੀ ਭੈਣੀ ਸਾਹਿਬ ਲਈ ਚੱਲ ਪਿਆ।

ਸ੍ਰੀ ਭੈਣੀ ਸਾਹਿਬ, ਰਾਮ ਸਰੋਵਰ ਵਾਲੀ ਕੋਠੀ ਦੇ ਬਾਹਰ ਵਾਰ ਸੱਚੇ ਪਾਤਸ਼ਾਹ ਜੀ ਇਕ ਬੜੀ ਸੁੰਦਰ ਕੁਰਸੀ ਪਰ ਸ਼ਸ਼ੋਭਤ ਸਨ। ਆਸ ਪਾਸ ਸਫਾਂ ਵਿਛੀਆਂ ਹੋਈਆਂ ਸਨ ਜਿਨ੍ਹਾਂ ਤੇ ਕਾਫ਼ੀ ਸਿਖ ਸਾਧ ਬੈਠੇ ਹੋਏ ਸਨ। ਗਿਆਨ ਵਿਗਿਆਨ ਦੇ ਵਿਚਾਰ ਭਰੇ ਬਚਨ ਬਿਲਾਸ ਹੋ ਰਹੇ ਸਨ। ਦਰਸ਼ਨ ਕਰਦਿਆਂ ਮੈਂ ਰੰਗ ਵਿਚ ਹੋ ਗਿਆ। ਪਟੱਕ ਕਰਦਾ ਮੈਂ ਚਰਨਾਂ ਵਿਚ ਜਾ ਢੱਠਾ। ਘੁੱਟ ਘੁੱਟ ਚਰਨਾਂ ਨਾਲ ਲਿਪਟਿਆ। ਤਨ ਮਨ ਤੇ ਆਤਮਾ ਗਦ ਗਦ ਹੋ ਗਈ।

ਜ਼ਟਾ ਕੁ ਆਪਨੇ ਆਪ ਵਿੱਚ ਆਉਂਦਿਆਂ ਸਾਰ ਮੈਂ ਫੁਰਤੀ



ਸੰਤ ਤਾਰਾ ਸਿੰਘ ਜੀ ਗੋਰਖ
ਜਿਨ੍ਹਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੂੰ
ਸਿਆਮ ਦੇ ਪੰਜ ਪੈਮੇ ਤੇ ਇਲਾਇਚੀਆਂ ਦੀ ਪੁੜੀ
ਬੰਨ੍ਹ ਕੇ ਭੇਜੀ ਸੀ।

ਨਾਲ ਖੀਸੇ ਵਿਚੋਂ ਬਗਾਨੀ ਅਮਾਨਤ ਉਹ ਪੁੜੀ ਕੱਢ ਕੇ ਸਤਿਗੁਰੂ ਜੀ ਦੇ ਹਾਜ਼ਰ ਕਰ ਦਿਤੀ।

ਸ੍ਰੀ ਸਤਿਗੁਰੂ ਜੀ ਨੇ ਸਹਿਜ ਨਾਲ ਉਹ ਪੁੜੀ ਖੋਲ੍ਹੀ। ਵਿਚੋਂ ਸਿਆਮੀ ਸਿੱਕੇ ਦੇ ਮੋਰੀਆਂ ਵਾਲੇ ਪੰਜ ਪੈਸੇ ਤੇ ੧੫–੨੦ ਛੋਟੀਆਂ ਇਲਾਚੀਆਂ ਨਿਕਲੀਆਂ। ਪੈਸੇ ਇਕ ਸਿੰਘ ਨੂੰ ਦੇ ਕੇ ਸੰਭਾਲ ਰਖਣ ਦੀ ਤਾਕੀਦ ਕੀਤੀ ਅਤੇ ਇਲਾਚੀਆਂ ਪਾਸ ਬੈਠੇ ਸਿੰਘਾਂ ਵਿੱਚ ੧-੧ ਕਰਕੇ ਵੰਡ ਦਿਤੀਆਂ।

ਮੇਰੀ ਜ਼ਰੂਰਤ ਦਾ ਪ੍ਰਬੰਧ ਪੂਜ ਪੰਡਿਤ ਮਨਸਾ ਸਿੰਘ ਜੀ ਦੇ ਜ਼ਿਮੇ ਲਾ ਦਿਤਾ ਗਿਆ। ਪੰਡਿਤ ਜੀ ਨੇ ਆਪਣੇ ਕਮਰੇ ਵਿੱਚ ਹੀ ਮੈਨੂੰ ਵਿਸਰਾਮ ਦਿਤਾ। ਦੋ ਦਿਨ ਬਾਦ ਆਗਿਆ ਲੈ ਕੇ ਮੈਂ ਆਪਣੇ ਸ਼ਹਿਰ ਲਾਲਾ ਮੂਸਾ ਗਿਆ।

ਸੂ: ਤਾਰਾ ਸਿੰਘ ਜੀ 'ਗੋਰਖ' ਹੁਣ ਸਤਿਗੁਰੂ ਜੀ ਦੇ ਪੂਰਨ ਸ਼ਰਧਾਲੂ ਸਿੱਖ ਹਨ। ਪੱਕੇ ਨਾਮਧਾਰੀ ਤੇ ਸੰਤ ਚਰਿਤਰ ਦੇ ਮਾਲਿਕ ਹਨ।

## ਬਚਨ ਦਾ ਪ੍ਰਤਾਪ

ਪਾਕਿਸਤਾਨ ਬਣਨ ਵਿਚ ਅਜੇ ੧੦ ਸਾਲ ਬਾਕੀ ਸਨ। ਕਿਸੇ ਨੂੰ ਸੁਪਨਾ ਤਕ ਨਹੀਂ ਸੀ ਕਿ ਪਾਕਿਸਤਾਨ ਬਣੇਗਾ ਤੇ ਉਹਦੀ ਐਸੀ ਸ਼ਕਲ ਹੋਵੇਗੀ।

੧੯੩੭ ਵਿੱਚ ਮੈਂ ਆਪਣੇ ਜਨਮ ਨਗਰ ਲਾਲਾ ਮੂਸਾ ਵਿਚ ਨਵੇਂ ਮਕਾਨ ਤੇ ਦੁਕਾਨਾਂ ਬਣਵਾਈਆਂ। ਇਹਨਾਂ ਦੇ ਉਦਘਾਟਨ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨ ਕੰਵਲਾਂ ਵਿੱਚ ਬੇਨਤੀ ਕੀਤੀ।

ਪਰਵਾਨ ਹੋਈ ਤਾਂ ਲਾਲਾ ਮੂਸਾ ਆਏ, ਨਿਵਾਸ ਵਾਲੀ ਜਗਾ
ਵਿਚ ਉਸ ਘੜੀ ਸਬੱਬ ਨਾਲ ਮੈਂ ਇਕੱਲਾ ਹੀ ਸੱਚੇ ਪਾਤਸ਼ਾਹ ਜ
ਦੇ ਕੋਲ ਬੈਠਾ ਸਾਂ।

ਸਤਿਗੁਰੂ ਜੀ ਨੇ ਇਹਨਾਂ ਸ਼ਬਦਾਂ ਨਾਲ ਮੈਨੂੰ ਪੁਛਿਆ
ਸੁਣਾਓ, ਏਥੇ ਹੁਣ ਕੀ ਕੰਮ ਕਰਦੇ ਓ।

ਮੈਂ ਉਤਰ ਵਿੱਚ ਅਰਜ਼ ਕੀਤੀ : ਦੀਨ ਦਿਆਲ ਜੀ, ਜਦੋਂ ਤ
ਸਿਆਮ ਤੋਂ ਏਥੇ ਆਇਆ ਹਾਂ, ਤਦ ਤੋਂ ਵਿਹਲਾ ਹੀ ਹਾਂ । ਸਿਰ
ਮਕਾਨ ਤੇ ਦੁਕਾਨਾਂ ਬਣਵਾਨ ਵਿੱਚ ਹੁਣ ਤਕ ਦਾ ਸਮਾਂ ਬੀਤ ਗਿਅ
ਹੈ। ਆਪ ਜੀ ਦੇ ਦਰਸ਼ਨ ਇਸ ਬਹਾਨੇ ਹੋ ਗਏ ਨੇ ਤੇ ਹੁਣ ਫੇ
ਸਿਆਮ ਜਾਣ ਦੀ ਤਿਆਰੀ ਹੈ।

ਗਰੀਬ ਨਿਵਾਜ਼ ਜੀ ਨੇ ਬਚਨ ਕੀਤਾ : ਜਾਓ, ਚਲੇ ਜਾਓ
ਤੁਹਾਨੂੰ ਉਥੇ ਹੀ ਚੰਗਾ ਰਹੇਗਾ। ਏਥੇ ਬਹੁਤ ਬੁਰੀ ਹੋਵੇਗੀ। ਇ
ਨਾਲ ਇਟ ਖੜਕੇਗੀ। ਸਮਾਂ ਭਿਆਨਕ ਵਰਤੇਗਾ । ਸਦਾ ਯਾ
ਰਖਣਾ ਭਾਣਾ ਅਮਿਟ ਹੈ। ਭਾਣਾ ਹਰ ਵਕਤ ਯਾਦ ਰਖਣਾ
ਸਤਿਗੁਰਾਂ ਦਾ ਹੁਕਮ ਹੋ ਕੇ ਰਹੇਗਾ।

ਪਾਠਕ ਜੀ, ਪ੍ਰਤੀਤ ਕਰਕੇ ਜਾਣਨਾ, ਸਤਿਗੁਰੂ ਜੀ ਦੇ ਇ
ਬਚਨ ਸੀਸੇ ਵਾਂਗ ਢਲਦੇ ਮੇਰੇ ਅੰਦਰ ਮੈਨੂੰ ਜਾਪੇ। ਉਹਨ੍ਹਾਂ ਦੇ ਮੁਖਾ
ਬਿੰਦ ਦਾ ਏਨਾ ਜਲਾਲ ਸੀ ਕਿ ਝੱਲਿਆ ਨਹੀਂ ਸੀ ਜਾ ਰਿਹਾ
ਨਜ਼ਰਾਂ ਉਤਾਂਹ ਨਹੀਂ ਸਨ ਉਠਦੀਆਂ ਪਈਆਂ।

ਘਟ ਘਟ ਦੀ ਜਾਣਨ ਹਾਰ ਤੇ ਆਪਣੇ ਸੇਵਕਾਂ ਦੀ ਆ
ਪੈਜ ਰਖਣ ਵਾਲੇ ਸਤਿਗੁਰੂ ਜੀ ਦੇ ਸਾਹਵੇਂ ਮੈਂ ਹਥ ਜੋੜ ਕੇ ਖ
ਗਿਆ। ਅਰਜ਼ ਕੀਤੀ : ਹਜ਼ੂਰ ਦਾ ਹੁਕਮ ਸੱਤ ਹੈ ਜੀ।

ਅੱਜ ਜਦ ਮੈਂ ਉਨ੍ਹਾਂ ਦਿਨਾਂ ਨੂੰ ਯਾਦ ਕਰਦਾ ਹਾਂ ਤਾਂ ਜੋ ਕੁ
ਪਾਕਿਸਤਾਨ ਬਣਨ ਸਮੇਂ ਹੋਇਆ ਉਹ ਸਤਿਗੁਰੂ ਜੀ ਦੇ ਬਚ
ਅਨੁਸਾਰ ਹੀ ਹੋਇਆ ਦਿਸਦਾ ਹੈ। ਵੱਡੇ ਪ੍ਰਤਾਪ ਵਾਲੇ ਸਤਿਗੁਰੂ

ਦੇ ਬਚਨਾ ਤੇ ਕਿਰਪਾ ਸਦਕਾ ਮੈਂ ਬੈਂਕੋਕ (ਸਿਆਮ) ਵਿੱਚ ਬਹੁਤ ਚੰਗਾ ਰਿਹਾ ਹਾਂ।

## ਪਿਆਰ-ਉਛਾਲਾ

ਬੈਂਕੋਕ ਵਿਚ ਕਥਾ ਕਰਦਿਆਂ, ਇਕ ਦਿਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਚੇ ਪਾਤਸ਼ਾਹ ਨੇ ਪਵਿੱਤਰ ਰਸਨਾਂ ਤੋ ਗਦ ਗਦ ਹੋ ਇੰਜ ਉਚਾਰਨ ਕਰ ਕੇ ਸਾਧ ਸੰਗਤ ਨੂੰ ਅਪਾਰ ਸਨਮਾਨ ਦਿਤਾ। ਆਪ ਜੀ ਨੇ ਬਚਨ ਕੀਤਾ : ਸਾਧ ਸੰਗਤ ਜੀ, ਮੇਰਾ ਚਿਤ ਕਰਦਾ ਏ ਕਿ ਜਿਥੇ ਤੁਸੀਂ ਮੈਨੂੰ ਉਚੇ ਥਾਂ ਤੇ ਬੈਠਾ ਕੇ ਆਪ ਨੀਵੀਂ ਜਗਹ ਤੇ ਬੈਠਦੇ ਹੋ; ਓਥੇ ਮੈਂ ਤੁਹਾਨੂੰ ਉਚੀ ਥਾਂ ਤੇ ਬੈਠਾ ਕੇ ਆਪ ਤੁਹਾਡੇ ਤੋਂ ਨੀਵੀਂ ਜਗਹ ਤੇ ਬੈਠ ਜਾਵਾਂ।

## ਅਭੁੱਲ ਜੱਫੀ

ਬੈਂਕੋਕ ਵਿਚ, ਦੀਨ ਦੁਨੀ ਦੇ ਵਾਲੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਇਕ ਦਿਨ ਮੇਰੇ ਵਰਗੇ ਨਿਮਾਣੇ ਨੂੰ ਮਾਣ ਦੇਣ ਦੀ ਖਾਤਰ ; ਬਿਕ ਨਾਚੀਜ਼ ਜੇਹੇ ਆਪਣੇ ਸਿਖੜੇ ਨੂੰ ਜੱਫੀ ਵਿਚ ਲੈ ਲਿਆ ਅਤੇ ਰਸਨਾਂ ਤੋਂ ਫਰਮਾਉਂਦੇ : ਮੈਨੂੰ ਤਾਂ ਤੁਹਾਡੇ ਬਚਨ ਬਹੁਤ ਚੰਗੇ ਲਗਦੇ ਹਨ, ਪਰ ਤੁਹਾਡਾ ਭਾਈਚਾਰਾ.................. ।

ਉਹ ਜੱਫੀ ਨਹੀਂ ਲੱਗਦੀ। ਇੰਜ ਲਗਦਾ ਹੈ ਓਨੀ ਕੁ ਥਾਂ ਜੋ

ਸ੍ਰੀ ਸਤਿਗੁਰੂ ਜੀ ਨਾਲ ਛੁਹੀ ਸੀ, ਕੋਈ ਵਖਰਾ ਜੇਹਾ ਸੁਆਦ ਰਖਦ ਹੈ। ਉਹ ਬੋਲ ਕੰਨਾਂ ਵਿੱਚ ਗੂੰਜਦੇ ਰਹਿੰਦੇ ਹਨ।

ਸਚ ਮੁਚ ਮੇਰੇ ਸਤਿਗੁਰੂ ਦੀ ਛੁਹ ਕੇਦੀ ਅਸਚਰਜ ਸੀ ਅਜ ਵੀ ਜਦੋਂ ਯਾਦ ਆਉਂਦੀ ਹੈ, ਹੂਕਾਂ ਨਿਕਲ ਜਾਂਦੀਆਂ ਹਨ। ਬਿਰਧ ਅਖੜੀਆਂ ਵਿੱਚ ਪਾਨੀ ਦੀਆਂ ਲਹਿਰਾਂ ਵੱਗ ਤੁਰਦੀਆਂ ਹਨ।

# ਕ੍ਰਿਪਾ ਦ੍ਰਿਸ਼ਟੀ

ਨਾਮਧਾਰੀਆ ਨੂੰ ਕ੍ਰਿਪਾ ਦ੍ਰਿਸ਼ਟੀ ਦਾ ਸ਼ਾਇਦ ਦੂਜਿਆਂ ਨਾਲੋਂ ਵਧੇਰੇ ਹੀ ਪਤਾ ਹੋਵੇ। ਸ੍ਰੀ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਕ੍ਰਿਪਾ ਦ੍ਰਿਸ਼ਟੀ ਦੀ ਏਨੀ ਮਹਿਮਾ ਹੈ ਕਿ ਸੰਸਾਰ ਦੀਆਂ ਸਭ ਵਸਤੂਆਂ ਸਤਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਵਿੱਚ ਹੀ ਆ ਜਾਂਦੀਆਂ ਹਨ। ਦੇਹਧਾਰੀ ਗੁਰੂ ਦੇ ਉਪਾਸ਼ਕ ਹੋਣ ਕਰਕੇ ਨਾਮਧਾਰੀਆਂ ਨੂੰ ਏਸ ਅਲੱਭ ਅੰਮ੍ਰਿਤ ਦੀ ਦਾਤ ਮਿਲਦੀ ਰਹਿੰਦੀ ਹੈ।

ਸਤਿਗੁਰੂ ਜੀ ਨੂੰ ਨਮਸਕਾਰ ਕਰਨ ਲੱਗਿਆਂ ਸਿੱਖ ਦੀ ਇਹ ਤੀਬਰ ਇੱਛਾ ਹੁੰਦੀ ਹੈ ਕਿ ਸਤਿਗੁਰੂ ਜੀ ਉਸ ਵਲ ਇਕ ਵਾਰ ਨਜ਼ਰ ਭਰ ਕੇ ਨਿਹਾਰਨ ਅਤੇ ਏਸ ਸੁਖ ਦਾ ਅਨੁਭਵ ਕੋਈ ਉਹੋ ਕਰ ਸਕਦਾ ਹੈ ਜਿਸ ਤੇ ਸਤਿਗੁਰੂ ਜੀ ਦੀ ਮਹਾਨ ਕਿਰਪਾ ਹੋਵੇ। ਇਕ ਵਾਰ ਸਤਿਗੁਰੂ ਜੀ ਦੀ ਮਿਹਰ ਨਜ਼ਰ ਸਿੱਖ ਤੇ ਪੈ ਗਈ ਤਾਂ ਸਿੱਖ ਨਿਹਾਲ ਹੋ ਗਿਆ। ਉਸ ਨੂੰ ਸਭ ਵਸਤੂਆਂ ਮਿਲ ਗਈਆਂ।

ਮੇਰੀ ਬਿਰਤੀ ਦਾ ਸਦਾ ਹੀ ਇਹ ਲਛਣ ਰਿਹਾ ਹੈ ਕਿ ਜਦੋਂ ਭੀ ਕਿਸੇ ਸਮਾਗਮ ਵਿਚ ਜਾਂਦਾ ਹਾਂ, ਸਭ ਤੋਂ ਪਿਛੇ ਹੀ ਜਾ ਕੇ ਬੈਠਦਾ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਜਦੋਂ ਤੱਕ ਕੋਈ ਉਚੇਚਿਆਂ ਨਾ

ਆਖੇ ਤਾਂ ਅੱਗੇ ਜਾ ਕੇ ਬੈਠਣਾ ਉਂਜ ਹੀ ਸ਼ੋਭਾ ਨਹੀਂ ਪਾਉਂਦਾ। ਦੂਜੇ, ਪਿਛੋਂ ਆ ਕੇ ਅੱਗੇ ਹੋ ਕੇ ਬੈਠਣ ਵਾਲਾ ਵੀ ਯੋਗ ਪੁਰਸ਼ ਨਹੀਂ ਸਮਝਿਆ ਜਾਂਦਾ। ਪਰ ਮੇਰੀ ਤਾਂ ਮਾਨਸਿਕ ਦਸ਼ਾ ਵੀ ਐਸੀ ਹੈ ਕਿ ਪਿਛੇ ਹੋ ਕੇ ਬੈਠਣ ਨੂੰ ਭਲਾ ਸਮਝਦਾ ਹਾਂ।

ਸੰਨ ੧੯੫੧ ਵਿਚ ਇਕ ਵੇਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਆਮ ਦੀਆਂ ਸੰਗਤਾਂ ਦੇ ਭਾਗ ਜਗਾਣ ਆਏ। ਆਪ ਜੀ ਨੇ ਆਪਣੇ ਚਰਨ-ਕੰਵਲਾਂ ਦੀ ਛੁਹ ਦੁਆਰਾ ਪੰਦਰਾਂ ਸੋਲਾਂ ਦਿਨ ਸਿਆਮ ਦੀ ਧਰਤੀ ਨੂੰ ਪਵਿਤ੍ਰ ਕੀਤਾ। ਬੈਂਕੋਕ ਤਾਂ ਆਪ ਜੀ ਦਰਸ਼ਨ ਦਿਦੇ ਹੀ ਹਨ, ਚੰਗਮਈ ਵਿਖੇ ਵੀ ਦੋ ਚਾਰ ਦਿਨ ਠਹਿਰਨ ਦੀ ਕ੍ਰਿਪਾ ਕੀਤੀ।

ਹਰ ਰੋਜ਼ ਦੋ ਵੇਲੇ ਦੀਵਾਨ ਸਜਦੇ। ਕਥਾ ਕੀਰਤਨ ਹੁੰਦਾ। ਸਾਂਝੇ ਤੌਰ ਤੇ ਬੈਠ ਕੇ ਨਿਤ ਨੇਮ (ਭਜਨ) ਕੀਤਾ ਜਾਂਦਾ। ਮੈਨੂੰ ਕੀ ਪਤਾ ਸੀ ਅੱਜ ਮੇਰੇ ਜੈਸੇ ਨਾਚੀਜ਼ ਤੇ ਵੀ ਆਪ ਨੇ ਉਚੇਚੀ ਕਿਰਪਾ ਕਰਨੀ ਹੈ। ਮੈਂ ਸਦਾ ਵਾਂਗ ਹੀ ਦੀਵਾਨ ਵਿੱਚ ਆਇਆ। ਸਿਰ ਨਿਵਾ ਕੇ, ਸੰਗਤ ਵਿਚਲੇ ਰਸਤੇ ਥਾਈਂ ਲੰਘਦਾ, ਜਿਸ ਪਾਲਕੀ ਵਿਚ ਦੀਨ ਦਿਆਲ ਬੈਠ ਕੇ, ਸਾਧ ਸੰਗਤ ਨੂੰ ਦਰਸ਼ਨ ਦਿੰਦੇ ਤੇ ਕਥਾ ਕੀਰਤਨ ਸੁਣਦੇ, ਉਸ ਦੇ ਪਾਸ ਜਾ ਕੇ ਸ਼ਰਧਾ ਭਰਪੂਰ ਹੋ ਚਰਨਾਂ ਤੇ ਮਥਾ ਟੇਕ ਕੇ, ਸਭ ਤੋਂ ਪਿਛੇ ਜਾ ਕੇ ਬੈਠ ਜਾਂਦਾ ਮੇਰੀ ਖੁਸ਼ ਕਿਸਮਤੀ ਦੀ ਏਹ ਗੱਲ ਸੀ ਕਿ ਭਾਵੇਂ ਮੈਂ ਕੇਡੀ ਦੂਰ ਵੀ ਬੈਠਾ ਹੁੰਦਾ, ਗਰੀਬ ਨਿਵਾਜ ਆਪਣੇ ਪਾਵਨ ਨੇਤਰਾਂ ਦੁਆਰਾ ਇਕ ਵਾਰ ਜ਼ਰੂਰ ਹੀ ਮੇਰੇ ਵੱਲ ਤੱਕਣ ਦੀ ਕ੍ਰਿਪਾ ਕਰਦੇ। ਮੈਂ ਵੀ ਬਹੁਤ ਸਾਰੀ ਸੰਗਤ ਵਿੱਚਦੀ, ਵਿਟਲਾਂ ਵਿਚੋਂ ਧਿਆਨ ਲਾ ਕੇ, ਸੱਚੇ ਪਾਤਸ਼ਾਹ ਜੀ ਨੂੰ ਟਿਕ-ਟਿਕੀ ਲਗਾ ਲਾ ਕੇ ਤੱਕਦਾ ਰਹਿੰਦਾ-ਨਾ ਅਕਦਾ ਨਾ ਥਕਦਾ। ਸਗੋਂ ਉਨ੍ਹਾਂ ਅੰਮ੍ਰਿਤ ਦਰਸ਼ਨਾਂ ਦੇ ਘੁਟ ਭਰੀ ਹੀ ਜਾਂਦਾ, ਭਰੀ ਹੀ ਜਾਂਦਾ।

ਵਿਹਾਰਕ ਤੌਰ ਤੇ ਕਦੇ ਜੇ ਜ਼ਰੂਰ ਹੀ ਗੱਲ ਕਰਨ ਦੀ ਲੋੜ

ਪਏ ਤਾਂ ਕੇਹੜੀ ਰੋਕ ਸ ਇਕ ਦਿਨ ਮੈਂ ਸਤਿਗੁਰਾਂ ਦੇ ਡੇਰੇ ਵਾਲੀ ਕੋਠੀ, ਕੋਈ ਬਚਨ ਪੁਛਣ ਲਈ ਚਲਾ ਗਿਆ ਸਤਿਗੁਰੂ ਜੀ ਜਿਥੇ ਇਕਲਿਆਂ ਬੈਠ ਕੇ ਜਾਂ ਇਕ ਅੱਧੇ ਸੇਵਕ ਦੇ ਕੋਲ ਹੁੰਦਿਆਂ ਆਰਾਮ ਫਰਮਾਂਦੇ, ਮੈਂ ਉਸ ਕਮਰੇ ਵਿੱਚ, ਆਗਿਆ ਲੈ ਕੇ ਜਾ ਬੈਠਾ। ਏਸ ਮੌਕੇ ਸੇਠ ਤ੍ਰਲੋਕ ਸਿੰਘ ਜੀ ਹੀ ਆਪ ਦੇ ਪਾਸ ਬੈਠੇ ਸਨ, ਹੋਰ ਕੋਈ ਨਹੀਂ ਸੀ।

ਸਤਿਗੁਰੂ ਜੀ ਨੇ ਮੈਨੂੰ ਬੜੇ ਪਿਆਰ ਨਾਲ ਖਿੱਚ ਕੇ ਆਪਣੇ ਕੋਲ ਬਹਾ ਲਿਆ। ਬਚਨ ਕੀਤਾ : ਤ੍ਰਿਲੋਕ ਸਿੰਘਾ, ਨੇੜੇ ਸੋ ਦੂਰ, ਦੂਰ ਸੋ ਨੇੜੇ।

ਮੈਂ ਜਿਸ ਕੰਮ ਲਈ ਗਿਆ ਸਾਂ ਕਰ ਕੇ ਆ ਗਿਆ। ਪਰ ਮੇਰੇ ਅੰਦਰ ਬਹੁਤ ਸਾਰਾ ਚਾਓ ਤੇ ਬੜੀ ਸਾਰੀ ਭਰਪੂਰਤਾ ਸੀ। ਬਾਕੀ ਸਾਰੇ ਦਿਨ ਮੈਂ ਰੰਗ ਵਿੱਚ ਉਡਿਆ ਰਿਹਾ। ਬੜੀ ਮੌਜ ਵਿਚ ਸਤਿਗੁਰੂ ਜੀ ਦੀ ਫੇਰੀ ਦੇ ਇਹ ਦਿਨ ਬਤੀਤ ਹੋ ਗਏ।

ਇਕ ਦਿਨ ਮੈਂ ਆਪਣੇ ਘਰ ਬੈਠਾ ਸਾਂ। ਮੇਰੀ ਘਰੋਂ, ਸ੍ਰੀ ਮਤੀ ਮਨਿੰਤ ਕੌਰ ਜੀ ਮੈਨੂੰ ਆਖਣ ਲਗੇ : ਸਾਰੀ ਸੰਗਤ ਵਿਚੋਂ ਹਰ ਵੱਡੇ ਛੋਟੇ ਦਾ ਏਹ ਜਤਨ ਹੁੰਦਾ ਹੈ ਕਿ ਉਹ ਸਤਿਗੁਰੂ ਜੀ ਦੇ ਨੇੜੇ ਤੋਂ ਨੇੜੇ ਬੈਠੇ। ਪਰ ਤੁਸੀਂ ਸਤਿਗੁਰਾਂ ਕੋਲ ਕਦੀ ਨਹੀਂ ਜਾ ਕੇ ਬੈਠੇ ਜਾਂ ਬੈਠਣ ਦੀ ਕੋਸ਼ਸ਼ ਕਰਦੇ।

ਮੇਰੀ ਬਿਰਤੀ ਥੋੜੀ ਜੇਹੀ ਵੈਰਾਗ ਵਿਚ ਹੋ ਗਈ। ਉਤਰ ਦਿਤਾ : ਭਲੀਏ ਲੋਕੇ, ਮੈਨੂੰ ਤਾਂ ਬਿਨਾ ਦਰਸ਼ਨ ਤੋਂ ਹੋਰ ਕੋਈ ਖਾਹਸ਼ ਨਹੀਂ, ਪਰ ਜੇ ਉਹਨੂੰ ਖਾਹਸ਼ ਹੋਈ ਤਾਂ ਆਪੇ ਬੁਲਾਏ ਗਾ। ਉਹਦੇ ਬੁਲਾਣ ਤੇ ਹੀ ਪਾਸ ਜਾਵਾਂਗਾ।

ਸਤਿਗੁਰੂ ਜੀ ਦੇ ਭਾਰਤ ਨੂੰ ਵਾਪਸ ਪਰਤਣ ਵਿੱਚ ਇਕ ਦਿਨ ਅਜੇ ਬਾਕੀ ਸੀ। ਰਾਤ ਗੁਜ਼ਰੀ। ਸਵੇਰ ਸਾਰ ਹੀ ਪਤਾ ਲਗ ਗਿਆ ਕਿ ਸਤਿਗੁਰੂ ਜੀ ਦੀ ਸਵਾਰੀ ਵਾਲਾ ਜਹਾਜ਼ ਯਾਰਾਂ ਵੱਜ ਕੇ ਪੰਦਰਾਂ ਮਿੰਟ

ਤੇ ਉਡ ਜਾਣਾ ਹੈ। ਸਹੀ ਟਾਈਮ ਤੇ ਸਤਿਗੁਰੂ ਜੀ ਬੈਂਕੋਕ ਏਅਰ ਪੋਰਟ (ਹਵਾਈ ਅੱਡੇ) 'ਡੋਨ ਮੋਅੰਗ' ਪਰ ਪਹੁੰਚ ਗਏ। ਸੰਗਤਾਂ ਵੀ ਆਪਣੇ ਦਿਲਾਂ ਦੇ ਬਾਦਸ਼ਾਹ ਨੂੰ ਵਿਦਾ ਕਰਕੇ ਹਵਾਈ ਅੱਡੇ ਤੇ ਪਹੁੰਚੀਆਂ।

ਸਤਿਗੁਰੂ ਜੀ ਦਾ ਹਵਾਈ ਅਡੇ ਤੇ ਸੰਗਤਾਂ ਸਮੇਤ ਪਹੁੰਚਣਾ ਸੁਣਕੇ, ਵਕਤ ਰਹਿੰਦਿਆਂ ਹੀ ਸ੍ਰੀ ਮਤੀ ਮਹੰਤ ਕੌਰ ਨਾਲ ਮੋਟਰ-ਕਾਰ ਲੈ ਕੇ ਦਰਸ਼ਨਾਂ ਲਈ ਰਵਾਨਾ ਹੋਇਆ। ਪਰ ਅਜੇ ਦੋ ਕੁ ਮੀਲ ਹੀ ਗਏ ਹੋਵਾਂਗੇ ਕਿ ਇੰਜਨ ਵਿਚ ਨੁਕਸ ਪੈ ਗਿਆ। ਬੜੀ ਬੇ-ਸੁਆਦੀ ਹੋਈ—ਕਿੰਨੀ ਜ਼ਬਰ ਦਸਤ ਦਰਸ਼ਨਾਂ ਦੀ ਤਾਂਘ ਸੀ ਤੇ ਕਿਸ ਕੁਥਾਂ ਆ ਕੇ ਗੱਡੀ ਰੁਕ ਗਈ। ਮਾਲੂਮ ਹੋਇਆ ਕਿ ਨਜ਼ਦੀਕ ਹੀ ਇਕ ਮੋਟਰ ਮੁਰੰਮਤ ਦਾ ਥਾਂ ਹੈ ਵੇ। ਖਿੱਚ-ਧੂਹ ਕਰਕੇ ਡਰਾਈਵਰ ਕਾਰ ਨੂੰ ਥਾਂ ਸਿਰ ਲੈ ਹੀ ਗਿਆ। ਮਿਸਤਰੀ ਨੂੰ ਹੱਕ ਨਾਲੋਂ ਵੱਧ ਮੁਆਵਜ਼ਾ ਦੇਣ ਦੀ ਗੱਲ ਕਰਕੇ ਉਸ ਨੂੰ ਛੇਤੀ ਛੇਤੀ ਗੱਡੀ ਠੀਕ ਕਰਨ ਲਈ ਜ਼ੋਰ ਦਿਤਾ।

ਮੈਂ ਬਾਰ ਬਾਰ ਘੜੀ ਨੂੰ ਵੇਖਾਂ। ਸੂਈਆਂ ਮੇਰਾ ਕੋਈ ਲਿਹਾਜ਼ ਨਹੀਂ ਸਨ ਕਰ ਰਹੀਆਂ। ਕਾਰੀਗਰ ਛੁਹਲੇ ਛੁਹਲੇ ਹੱਥ ਮਾਰ ਰਿਹਾ ਸੀ—ਪਰ ਤਾਂ ਵੀ ਇਕ ਘੰਟੇ ਤੋਂ ਕੁਝ ਸਮਾਂ ਵੱਧ ਲੰਘ ਹੀ ਗਿਆ। ਮੇਰੇ ਚਿਤ ਵਿਚ ਬੇਚੈਨੀ ਦੇ ਤੂਫਾਨ ਉਠ ਰਹੇ ਸਨ।

ਘੜੀ ਸਾਫ ਦਸ ਰਹੀ ਸੀ ਕਿ ਸਤਿਗੁਰੂ ਜੀ ਦਾ ਜਹਾਜ਼ ਉਡਾਰੀ ਮਾਰ ਗਿਆ ਹੈ-ਪਰ ਮਨ ਦੀ ਦਸ਼ਾ ਇਕ ਵਾਰ ਹਵਾਈ ਅਡੇ ਤੇ ਪਹੁੰਚਣ ਲਈ ਉਤਾਵਲੀ ਸੀ। 'ਪਾਛੈ ਪਾਓ ਨਾ ਦੀਜੀਐ ਆਗੇ ਹੋਇ ਸੁ ਹੋਇ' ਗੁਰਬਾਣੀ ਦੇ ਵਾਕ ਅਨੁਸਾਰ ਮੋਟਰ ਠੀਕ ਕਰਵਾ ਕੇ ਹਵਾਈ ਅੱਡੇ ਲਈ ਤੁਰ ਪਏ। ਭਾਵੇਂ ਡਰਾਈਵਰ ਨੇ ਕਾਰ ਬੜੀ ਤੇਜ਼ ਰਫਤਾਰ ਚਲਾਈ ਫੇਰ ਵੀ ਏਅਰ ਪੋਰਟ 'ਡੋਨ ਮੁਅੰਗ' ਤੇ ਜਾਂਦਿਆਂ ਪੌਣਾ ਘੰਟਾ ਲਗ ਹੀ ਗਿਆ। ਮਨ ਵਿਚ ਬੜੀ ਹਰਫਲੀ

ਜੇਹੀ ਸੀ।

ਜਾਂ ਵਿਦੈਗੀ ਸਥਾਨ ਵੱਲ ਝਾਤ ਮਾਰੀ ਤਾਂ ਡਿੱਠਾ ਕਿ ਬੇਅੰਤ ਸੰਗਤਾਂ ਇਕ ਖੁਲ੍ਹੇ ਥਾਂ ਵਿਚ ਬੈਠੀਆਂ ਹੋਈਆਂ ਹਨ। ਵਿਚਕਾਰ ਸਤਿਗੁਰੂ ਜੀ ਤਾਰਿਆਂ ਵਿੱਚ ਚੰਨ ਵਾਂਗ ਸ਼ੋਭਾ ਪਾ ਰਹੇ ਹਨ । ਪੁਛਣ ਤੋਂ ਪਤਾ ਲੱਗਾ ਕਿ ਜਹਾਜ਼ ਡੇਢ ਘੰਟਾ ਲੇਟ ਹੋ ਗਿਆ ਹੈ। ਮਨ ਨੂੰ ਚੈਨ ਵੀ ਆਇਆ ਤੇ ਘਾਲ ਥਾਇੰ ਪਈ ਦੀ ਤਸੱਲੀ ਹੋਈ।

ਮੈਂ ਬੜੀ ਤੇਜ਼ੀ ਨਾਲ ਅੱਗੇ ਵਧਿਆ। ਸ੍ਰੀ ਸਤਿਗੁਰੂ ਜੀ ਦੇ ਚਰਨ ਕੰਵਲਾਂ ਤੇ ਮਸਤਕ ਨਿਵਾਇਆ ਤੇ ਆਦਤ ਦੇ ਅਨੁਸ਼ਾਰ ਸੰਗਤ ਚੋਂ ਨਿਕਲ ਕੇ ਸਭ ਤੋਂ ਪਿਛੇ ਇਕ ਕੋਨੇ ਜੇਹੇ ਵਿੱਚ ਖਲੋ ਕੇ ਦਰਸ਼ਨ-ਪਿਆਸ ਮਿਟਾਣ ਲਈ ਟਿਕਟਿਕੀ ਬੰਨ੍ਹ ਲਈ।

ਘਟ ਘਟ ਕੇ ਅੰਤਰ ਕੀ ਜਾਨਤ।
ਭਲੇ ਬੁਰੇ ਕੀ ਪੀਰ ਪਛਾਨਤ।

ਤਥਾ

ਘਟ ਘਟ ਕੇ ਪਟ ਪਟ ਕੀ ਜਾਨੈ।

ਇਹਨਾਂ ਸਿਫਤਾਂ ਦੇ ਅਨੁਸਾਰ ਦਿਲਾਂ ਦੀਆਂ ਬੁਝਣ ਵਾਲੇ ਅੰਤਰ ਯਾਮੀ ਸਤਿਗੁਰੂ ਸੱਚੇ ਪਾਤਸ਼ਾਹ ਨੇ ਨਿਮਾਣੇ ਨੂੰ ਮਾਣ ਦੇਣ ਲਈ, ਉਚੀ ਆਵਾਜ਼ ਨਾਲ ਪਵਿੱਤਰ ਮੁਖਾਰ ਬਿੰਦ ਚੋਂ ਫਰਮਾਇਆ : ਸੰਤ ਖਜ਼ਾਨ ਸਿੰਘ ਜੀ, ਆਓ ਦਰਸ਼ਨ ਦਿਓ, ਦੂਰ ਕਿਉਂ ਜਾ ਕੇ ਖਲੋ ਗਏ।

ਮੈਂ ਜਿਵੇਂ ਇਕ ਪਲ ਵਿਚ ਹੀ ਬਹੁਤ ਸ਼ਰਮਸ਼ਾਰ ਹੋਇਆ ਕਿ ਮੇਰੇ ਵਿਚ ਸੰਤਾਂ ਵਾਲੀ ਤਾਂ ਗੱਲ ਕੋਈ ਨਹੀਂ, ਸਤਿਗੁਰੂ ਜੀ ਨੇ ਕਿਵੇਂ............ ।ਪਰ ਉਸ ਦਰਗਾਹੀ ਆਵਾਜ਼ ਦੇ ਖਾਮੋਸ਼ ਹੁੰਦਿਆਂ ਹੀ ਜਿਵੇਂ ਮੇਰੇ ਤੇ ਕੋਈ ਜਾਦੂ ਹੋ ਗਿਆ। ਸਿਰ ਤੋਂ ਪੈਰਾਂ ਤਕ ਕੋਈ ਬਿਜਲੀ ਦਾ ਕਰੰਟ ਦੌੜ ਗਿਆ। ਸਰੀਰ ਵਿਚ ਅਥਾਹ ਜੋਸ਼ ਆ ਗਿਆਂ। ਮੇਰੇ ਆਂਪਣੇ ਆਪ ਤੇ ਵੱਸ ਨਾ ਰਿਹਾ। ਤੇ ਜਿਥੇ ਸੱਚੇ ਪਾਤਸ਼ਾਹ ਕੁਰਸੀ ਤੇ

ਬਿਰਾਜਮਾਨ ਸਨ ਉਨ੍ਹਾਂ ਵੱਲ ਬੜੀ ਤੇਜ਼ੀ ਨਾਲ ਤੁਰ ਵਗਿਆ। ਮਸਤੀ ਤੇ ਲਾਡ ਵਿੱਚ ਉੱਚੀ ਉੱਚੀ ਮੇਰੇ ਮੂੰਹੋਂ ਨਿਕਲੀ ਗਿਆ : ਆਖਿਆ ਸੀ ਨਾ ਕਿ ਜਦੋਂ ਸਦੇਂਗਾ, ਆਵਾਂਗਾ। ਸਦੇਂਗਾ ਆਵਾਂਗਾ।

ਮੈਂ ਪੂਜਯ ਸਤਿਗੁਰੂ ਜੀ ਦੇ ਮੋਢਿਆਂ ਤੇ ਸਿਰ ਜਾ ਰੁਦਿਆ ਤੇ ਫੇਰ ਏਨਾ ਕੁ ਮਾਲੂਮ ਹੋਇਆ ਕਿ ਦੀਨ ਦਿਆਲ ਮੇਰੀ ਕੰਡ ਉਤੇ ਆਪਣਾ ਹਸਤ ਕੰਵਲ ਫੇਰ ਰਹੇ ਹਨ। ਸਤਿਗੁਰੂ ਜੀ ਦੀ ਅਜੇਹੀ ਛੁਹ ਨੇ ਮੇਰੇ ਅੰਦਰ ਅਜੇਹਾ ਉਬਾਲ ਲੈ ਆਂਦਾ ਕਿ ਮੇਰਾ ਸਰੀਰ ਜ਼ਮੀਨ ਤੋਂ ਉੱਛਲ ਕੇ ਬਹੁਤ ਉਚਾ ਹੋ ਕੇ ਥੱਲੇ ਡਿਗਿਆ। ਗੇਂਦ ਦੀ ਤਰ੍ਹਾਂ ਬੁੜ੍ਹਕ ਕੇ ਜਦੋਂ ਜ਼ਮੀਨ ਤੇ ਆ ਪਿਆ ਤਾਂ ਮੇਰੀ ਦਸਤਾਰ ਕਿਧਰੇ ਜਾ ਪਈ। ਹੇਠਾਂ ਸੀਮੈਂਟ ਦਾ ਪੱਕਾ ਫ਼ਰਸ਼ ਜਾਣ, ਤੇ ਮੇਰੇ ਬਿਰਧ ਸਰੀਰ ਨੂੰ ਸੱਟ ਲੱਗੀ ਅਨੁਭਵ ਕਰਕੇ ਇਕ ਦੋ ਸਜਣ ਮੈਨੂੰ ਮੋਢਿਆਂ ਤੋਂ ਘੁਟਣ ਲੱਗੇ। ਉਨ੍ਹਾਂ ਦੇ ਛੁਹਣ ਨਾਲ ਜਿਵੇਂ ਮੇਰਾ ਅਮਲ ਕੁਛ ਮੱਠਾ ਪੈ ਗਿਆ। ਕੁਛ ਹੋਸ਼ ਪਰਤਨ ਲੱਗੀ। ਪੂਰੀ ਸੁਰਤ ਆਉਣ ਤੇ ਮੈਂ ਦਸਤਾਰ ਤੇ ਐਨਕ ਸੰਭਾਲ ਧਰਤੀ ਤੋਂ ਉੱਠ ਕੇ ਪਾਸ ਹੀ ਬੈਠ ਗਿਆ। ਮੈਨੂੰ ਕੋਈ ਸੱਟ ਨਹੀਂ ਲੱਗੀ, ਇੰਜ ਮਾਲੂਮ ਹੋਇਆ ਜਿਵੇਂ ਨਰਮ ਜੇਹੇ ਗੁਦੇਲੇ ਤੋਂ ਹੀ ਉਠਿਆਂ ਹੋਵਾਂ। ਉਮਰਾ ਅਤੇ ਨਰਮਾਈ ਦੇ ਕਾਰਨ ਮੇਰਾ ਸਰੀਰ ਏਨਾ ਨਾਜ਼ਕ ਹੈ ਕਿ ਜੇ ਕੋਈ ਉਂਗਲੀ ਵੀ ਖੋਭ ਦੇਵੇ ਤਾਂ ਕਿੰਨਾ ਕਿੰਨਾ ਚਿਰ ਪਿੰਡਾ ਦਰਦ ਮਹਿਸੂਸ ਕਰੇ। ਪਰ ਸਤਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਜਦੋਂ ਮਸਤੀ ਦੀ ਹਾਲਤ ਵਿੱਚ ਲੈ ਜਾਂਦੀ ਹੋਵੇ ਓਦੋਂ ਕਿਨੂੰ ਦਰਦਾਂ ਤੇ ਕਿਨੂੰ ਪੀੜ੍ਹਾਂ ਹੋਣ !

ਧੰਨ ਹੈ ਮੇਰਾ ਸਤਿਗੁਰੂ ਜਿਹੜਾ ਅਥਾਹ ਮਸਤੀ ਦਾ ਸੁਮੇਰ ਵਸ ਵਿੱਚ ਕੀਤੀ ਰੱਖਦਾ ਹੈ, ਜਿਹਦੀ ਛੁਹ ਮਾਤਰ ਹੀ ਸਾਨੂੰ ਬੁੜ੍ਹਕਾ ਦੇਂਦੀ ਹੈ।

—o—

# ਭੰਨਣ ਘੜਨ ਸਮਰੱਥ

ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਵੇਂ ਆਪਣੇ ਸੇਵਕਾਂ ਜੀ ਪੈਜ ਰੱਖਣ ਲਈ ਕਈ ਵਾਰ ਆਪਣੇ ਨਿਯਮ ਹੀ ਤੋੜ ਘਤਣ ਤੱਕ ਚਲੇ ਜਾਂਦੇ; ਇਹਦੀ ਮਿਸ਼ਾਲ ਹਾਜ਼ਰ ਹੈ। ਸੰਨ ੧੯੫੨-੫੩ ਦੀ ਸਿਆਮ ਫੇਰੀ ਸਮੇਂ ਸਮੁੱਚੀ ਸਾਧ ਸੰਗਤ ਨੂੰ ਸ੍ਰੀ ਸਤਿਗੁਰੂ ਜੀ ਨੇ ਏਹਨਾਂ ਸ਼ਬਦਾਂ ਨਾਲ ਸੰਬੋਧਨ ਕੀਤਾ :

-ਭਾਈ,ਧਨਾਢ ਲੋਕ ਤਾਂ ਮੈਨੂੰ ਕੱਲਿਆਂ ਕੱਲਿਆਂ ਹੀ ਮੰਗਵਾ ਲੈਂਦੇ ਹੋ ਪਰ ਜਿਨ੍ਹਾਂ ਦੇ ਪਾਸ ਕੁਛ ਥੋੜ੍ਹਾ ਪਦਾਰਥ ਹੈ ਉਹਨਾਂ ਦੀ ਖੁਸ਼ੀ ਲੈਣੀ ਵੀ ਜ਼ਰੂਰੀ ਹੈ। ਇਸ ਲਈ ਅਗੋਂ ਵਾਸਤੇ ਸਾਰੇ ਮਾਇਆ ਦੀ ਉਗਰਾਹੀ ਕਠੀ ਕਰਕੇ ਦੌਰਾ ਸੱਦ ਲਿਆ ਕਰੋ। ਤਾਕਿ ਕੋਈ ਵੀ ਇਹ ਨਾ ਸੋਚੇ ਕਿ ਮੇਰਾ ਲੰਗਰ ਵਿੱਚ ਹਿੱਸਾ ਨਹੀਂ ਪਿਆ।

ਬੰਕੋਕ ਨਿਵਾਸੀ ਸਾਧ ਸੰਗਤ ਨੇ ਅੱਗੋਂ ਵਾਸਤੇ ਨਾਮਧਾਰੀਆਂ ਤੋਂ ਉਗਰਾਹੀ ਕਰਕੇ ਸਤਿਗੁਰੂ ਜੀ ਦਾ ਦੌਰਾ ਬੁਲਾਣ ਦਾ ਪ੍ਰਬੰਧ ਕਰ ਲਿਆ। ਤੇ ਇੰਜ ਹੀ ਸਤਿਗੁਰੂ ਜੀ ਦੇ ਦਰਸ਼ਨ ਸਾਧ ਸੰਗਤ ਨੂੰ ਹੁੰਦੇ ।

ਮੇਰੀ ਸੁਪੱਤਨੀ ਸ੍ਰੀ ਮਤੀ ਮਹੰਤ ਕੌਰ ਕੁਝ ਅਰਸੇ ਤੋਂ ਬਿਮਾਰ ਸਨ। ਇਕ ਦਿਨ ਉਨ੍ਹਾਂ ਆਪਣੇ ਵਿਚਕਾਰਲੇ ਪੁੱਤਰ ਨਾਲ ਗੱਲ ਬਾਤ ਕਰਦਿਆਂ ਇੱਛਾ ਪਰਗਟ ਕੀਤੀ : ਜਸਪਾਲ ਸਿੰਘਾ, ਜੇ ਸਤਿਗੁਰੂ ਸਾਨੂੰ ਬਲ ਬਖਸ਼ਣ ਤਾਂ ਅਸੀਂ ਆਪਣੀ ਤਰਫੋਂ ਹੀ ਸਤਿਗੁਰੂ ਜੀ ਦਾ

ਦੌਰਾ ਸੱਦੀਏ !

ਏਸ ਬਚਨ ਤੋਂ ਦੋ ਦਿਨ ਬਾਦ ਆਪ ਦਾ ਅੰਤ ਸਮਾਂ ਆ ਪੁੱਜਾ। 'ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ' ਕਹਿੰਦਿਆਂ ਮਹੰਤ ਕੌਰ ਜੀ ਨੇ ਸਤਿਗੁਰੂ ਜੀ ਦੇ ਚਰਨਾਂ ਨਾਲ ਲਿਵ ਲਾਈ ਤੇ ੯ ਜੂਨ ੧੯੫੩ ਨੂੰ ਸੰਧਿਆਂ ਸਮੇਂ ੬ ਵਜ ਕੇ ੫ ਮਿੰਟ ਤੇ ਉਹਨਾਂ ਦੀ ਆਤਮਾ ਸਰੀਰ ਛੱਡ ਤੁਰੀ।

ਅੰਤ ਸਮੇਂ ਜੋ ਕੁਛ ਮਹੰਤ ਕੌਰ ਜੀ ਪੁੰਨ ਦਾਨ ਕਰਨ ਦਾ ਸੰਕਲਪ ਕੀਤਾ ਉਹ ਤਾਂ ਅਸਾਂ ਪੂਰਿਆਂ ਕਰ ਦਿਤਾ, ਪਰ ਉਹਨਾਂ ਦੀ ਅੰਤਮ ਅਭਿਲਾਖਾ ਕਿ ਸਤਿਗੁਰਾਂ ਦਾ ਦੌਰਾ ਆਪਣੀ ਤੌਫੀਕ ਤੇ ਕਰਵਾਇਆ ਜਾਇ, ਅਜੇ ਬਾਕੀ ਸੀ।

੧੯੫੪ ਈ : ਦੀ ਬਸੰਤ ਪੰਚਮੀ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੈਂਕੋਕ ਵਿਚ ਦਰਸ਼ਨ ਦੇ ਰਹੇ ਸਨ। ਇਕ ਦਿਨ ਆਸਾ ਦੀ ਵਾਰ ਦੇ ਕੀਰਤਨ ਬਾਦ ਮੈਂ ਅਤੇ ਮੇਰੇ ਵੱਡੇ ਸਪੁੱਤਰ ਅਵਤਾਰ ਸਿੰਘ ਜੀ ਨੇ, ਦੀਵਾਨ ਵਿੱਚ ਖੜੇ ਹੋ ਕੇ ਨਿਮਾਣਿਆਂ ਦੇ ਮਾਣ ਤੇ ਗਰੀਬਾਂ ਨੂੰ ਨਿਵਾਜਣ ਵਾਲੇ ਪਾਤਸ਼ਾਹ ਅੱਗੇ ਹੱਥ ਜੋੜ ਅਰਜ਼ ਕੀਤੀ : ਸਰਬ ਦੀਆਂ ਇੱਛਾਂ ਪੂਰਨਹਾਰ ਦਾਤਾ ਜੀਓ, ਸੰਨ ੧੯੫੫ ਦਾ ਬਸੰਤ ਪਬ ਅਤੇ ਸਮੇਤ ਜਥੇ ਆਪ ਦਾ ਦੌਰਾ ਬੈਂਕੋਕ ਵਿੱਚ ਸਾਨੂੰ ਨਿਮਾਣਿਆਂ ਨੂੰ ਬਖਸ਼ਿਆ ਜਾਵੇ।

ਸ੍ਰੀ ਸਤਿਗੁਰੂ ਜੀ ਖਿੜ ਖਿੜਾ ਕੇ ਹੱਸ ਪਏ ਤੇ ਪਰਮ ਪਰਸੰਨ ਹੋ ਕੇ ਜ਼ਰਾ ਉਚੀ ਆਵਾਜ਼ ਨਾਲ ਬਚਨ ਕੀਤਾ : ਖਜ਼ਾਨ ਸਿੰਘ ! ਆ ਹੁਣ ਤੇ ਮੇਰੇ ਕੋਲ ਆ ਕੇ ਬਹਿਜਾ। ਮੈਂ ਆਗਿਆ ਦਾ ਪਾਲਨ ਕਰਦਿਆਂ ਹਜ਼ੂਰ ਦੇ ਪਾਸ ਬੈਠ ਗਿਆ। ਸੱਚੇ ਪਾਤਸ਼ਾਹ ਨਿਕਟੀ ਸੇਵਕਾਂ ਨਾਲ ਅਗਲੀ ਬਸੰਤ ਬਾਬਤ ਵਿਚਾਰ ਵਟਾਂਦਰਾ ਕਰਨ ਲੱਗੇ। ਓਧਰੋਂ, ਸੰਗਤ ਵਾਲੇ ਪਾਸਿਓਂ ਆਵਾਜਾਂ ਆਉਣ ਲੱਗੀਆਂ : ਏਹ ਅਰਜ਼ ਮਨਜ਼ੂਰ ਨਹੀਂ ਹੋਣੀ ਚਾਹੀਦੀ ਕਿਉਂਕਿ ਆਪ ਦੇ ਹੁਕਮ

ਅਨੁਸਾਰ ਸੰਗਤ ਨੇ ਗੁਰਮਤਾ ਪਾਸ ਕਰ ਰਖਿਆ ਹੈ ਕਿ ਕੋਈ ਸਰੀਰ ਵੀ ਇਕੱਲੇ ਤੌਰ ਤੇ ਦੌਰਾ ਨਹੀਂ ਕਰਵਾ ਸਕਦਾ।

ਪਰ ਭੰਨਣ ਘੜਨ ਦੇ ਸਮਰੱਥ, ਅਕਾਲ ਪੁਰਖ ਸਤਿਗੁਰੂ ਜੀ ਨੇ ਪਵਿੱਤਰ ਰਸਨਾਂ ਚੋਂ, ਵਧੇਰੇ ਉਚੀ ਆਵਾਜ਼ ਨਾਲ ਫਰਮਾਇਆ : ਸਾਧ ਸੰਗਤ ਜੀ, ਇਹ ਠੀਕ ਹੈ ਕਿ ਬੈਂਕੋਕ ਵਿੱਚ ਮੈਂ ਇਕੱਲੇ ਇਕੱਲੇ ਨੂੰ ਮੇਰਾ ਦੌਰਾ ਬੁਲਾਣਾ ਬੰਦ ਕੀਤਾ ਹੋਇਆ ਹੈ:- ਪਰ ਸਾਧ ਸੰਗਤ ਜੀ ਕੀ ਮੈਂ ਇਸ ਆਦਮੀ ਦੀ ਨਾਂ ਮੰਨਾ ? ਇਸ ਦੀ ਮੈਥੋਂ ਮੋੜੀ ਨਹੀਂ ਜਾਂਦੀ।

ਮੈਨੂੰ ਨਿਮਾਣੇ ਨੂੰ 'ਇਸ ਦੀ ਮੈਥੋਂ ਮੋੜੀ ਨਹੀਂ ਜਾਂਦੀ' ਆਖਕੇ ਏਨਾ ਮਾਣ ਦਿੱਤਾ ਕਿ ਅੱਜ ਵੀ ਜਦ ਕਦੇ ਯਾਦ ਆਉਂਦੀ ਹੈ ਤਾਂ ਹੂਕਾਂ ਨਿਕਲ ਜਾਂਦੀਆਂ ਹਨ।

ਦੀਵਾਨ ਵਿੱਚ ਸੰਤ ਪ੍ਰਤਾਪ ਸਿੰਘ ਜੀ 'ਮਸਤਾਨਾ' ਰਾਹੀਂ ਐਲਾਨ ਕਰਵਾ ਦਿਤਾ ਗਿਆ ਕਿ ਅਗਲੀ ਬਸੰਤ ਪੰਚਮੀ ਦਾ ਮੇਲਾ ਖਜ਼ਾਨ ਸਿੰਘ, ਅਵਤਾਰ ਸਿੰਘ ਵਲੋਂ ਬੈਂਕੋਕ ਵਿੱਚ ਹੀ ਹੋਵੇਗਾ।

੧੯੫੫ ਦੀ ਬਸੰਤ ਪੰਚਮੀ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਵੱਡੇ ਸਪੁਤਰ ਜੋ ਹੁਣ ਸਤਿਗੁਰੂ ਪਦਵੀ ਤੇ ਸ਼ਸ਼ੋਭਤ ਹਨ ਸ੍ਰੀ ਮਹਾਂਰਾਜ ਜਗਜੀਤ ਸਿੰਘ ਜੀ ਨਾਲ ਛੇ ਹੋਰ ਸਰੀਰਾਂ ਸਮੇਤ ਬੈਂਕੋਕ ਪਧਾਰੇ। ਤੇ ਇੰਜ ਅਨਾਥ ਤੇ ਮਿਹਰ ਕਰਕੇ ਸਨਾਥ ਕੀਤਾ।

# ਸੇਰਾਂ ਦੇ ਪਾਸਕੂ ਸੇਠ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਕੇਵਲ ਨਾਮ-ਧਾਰੀਆਂ ਵਾਸਤੇ ਹੀ ਨਹੀਂ, ਸਗੋਂ ਸਾਰੀ ਸ੍ਰਿਸ਼ਟੀ ਦੇ ਵਾਸਤੇ

ਹੋਇਆ ਸੀ। ਗੈਰ ਨਾਮਧਾਰੀਆਂ, ਅਥਵਾ ਦੂਜੇ ਧਰਮ ਧਾਰੀਆਂ ਨੇ ਵੀ ਸਤਿਗੁਰੂ ਜੀ ਨੂੰ ਭਿੰਨ ਭਿੰਨ ਰੂਪ ਨਾਲ, ਪਰ ਇਕੋ ਸਚੀ ਭਾਵਨਾ ਨਾਲ, ਕਿਸੇ ਬਾਬਾ ਜੀ, ਕਿਸੇ ਮਹਾਂਪੁਰਖ ਤੇ ਕਿਸੇ ਮਹਾਰਾਜ ਕਹਿ ਸ਼ਰਧਾ ਨਾਲ ਮੰਨਿਆ ਤੇ ਸਿਰ ਝੁਕਾਇਆ। ਵਡ ਪਰਤਾਪੀ ਸਤਿਗੁਰੂ ਦੇ ਮਸਤਕ ਦਾ ਜਲਾਲ ਹੀ ਅਜੇਹਾ ਸੀ, ਨੇਤਰਾਂ ਦੀ ਖਿਚ ਹੀ ਐਨੀ ਤੇਜ਼ ਸੀ ਕਿ ਹਰੇਕ ਮਨੁਖ ਦਾ ਮਨ ਉਨਾਂ ਅੱਗੇ ਝੁਕਣ ਲਈ ਤਿਆਰ ਹੋ ਜਾਂਦਾ।

ਸ੍ਰੀ ਸਤਿਗੁਰੂ ਜੀ ਗ਼ੈਰ-ਨਾਮਧਰਮੀ ਲੋਕਾਂ ਨੂੰ ਸਗੋਂ ਬਹੁਤਾ ਪਿਆਰਦੇ ਤੇ ਸਨਮਾਨਦੇ। ਇਹੋ ਕਾਰਨ ਹੈ ਕਿ ਸ੍ਰੀ ਜੀ ਦੇ ਸੱਚਖੰਡ ਪਿਆਨੇ ਸਮੇਂ ਲਖਾਂ ਲੋਕ ਇਕਤ੍ਰ ਹੋਏ ਜਿਨ੍ਹਾਂ ਚੋਂ ਗੈਰ ਨਾਮਧਾਰੀ ਵੀ ਬਹੁਤ ਵਡੀ ਗਿਣਤੀ ਦੇ ਸਨ। ਵਡ ਪ੍ਰਤਾਪੀ ਦਾ ਪਿਆਰ ਕੋਈ ਇਕ ਦੇਹ ਨਾਲ ਹੀ ਥੋੜਾ ਸੀ ਉਹ ਤਾਂ ਸ੍ਰਿਸ਼ਟੀ ਦੇ ਕੁਲ ਜੀਵਜੰਤ ਨੂੰ ਹੀ ਅਜੇਹੀ ਤੱਕਣੀ ਨਾਲ ਨਿਹਾਰਦੇ ਕਿ ਵਣ-ਤ੍ਰਿਣ ਆਪ ਦੇ ਚਰਨਾਂ ਦੇ ਸਪਰਸ਼ ਲਈ ਵਿਆਕੁਲ ਦਿਸਦਾ। ਸਾਈਂ ਅਰਬ ਵਰਗੇ ਮੁਸਲਮਾਨ ਉਨ੍ਹਾਂ ਨੂੰ 'ਖ਼ੁਦਾ' ਹੀ ਸਮਝਦੇ ਸਨ ਤੇ ਜਦੋਂ ਚਰਨਾਂ ਤੇ ਢਹਿੰਦੇ ਸਨ ਤਾਂ ਕੋਈ ਦਰਸ਼ਕ ਵੀ ਮਨ ਕਰਕੇ ਆਪਣੀ ਥਾਂ ਨਹੀਂ ਸੀ ਰਹਿ ਸਕਦਾ। ਜਿਨ੍ਹਾਂ ਨੂੰ ਉਸ ਪਿਆਰੇ ਦੇ ਦੀਦਾਰ ਲਈ ਸੁਧ ਅੱਖਾਂ ਮਿਲੀਆਂ, ਉਨਾਂ ਦੀ ਰੀਸ ਕੇਹੜਾ ਕਰੇ। ਉਨ੍ਹਾਂ ਨੂੰ ਤਾਂ ਸਭ ਪਾਸੇ ਉਹਦਾ ਹੀ ਉਜਾਲਾ ਨਜ਼ਰ ਪਿਆ, ਪਰ ਨਸੀਬ-ਮਾਰੇ ਮਨੁਖ ਸਤਿਗੁਰੂ ਸੂਰਜ ਦੇ ਪਰਕਾਸ਼ ਤੋਂ ਅੱਖੀਆਂ ਚੁਰਾਂਦੇ ਤੇ ਡਰਦੇ ਮਾਰੇ ਲੁਕ ਬਹਿੰਦੇ ਹਨ।

ਨਸੀਬਾਂ ਤੋਂ ਬਿਨਾਂ ਸ਼ਾਹ ਸਿਕੰਦਰ ਨੂੰ ਕਠਨਾਈਆਂ ਨਾਲ ਭਾਲ ਭਾਲ ਲਭੇ ਆਬਿ-ਹਯਾਤ ਵਿਚੋਂ ਵੀ ਇਕ ਘੁਟ ਪੀਣ ਨੂੰ ਨਾ ਮਿਲ ਸਕਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਫਰਮਾਂਦੇ ਹੁੰਦੇ ਸਨ: ਭਾਈ ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ। ਜਿੰਨਾ ਕੋਈ ਤੁਰਿਆ

ਹੈ ਓਨੀ ਹੀ ਉਹਨੂੰ ਖ਼ਬਰ ਹੈ ੧੦ ਕੋਹ ਤੁਰਨ ਵਾਲੇ ਨੂੰ ੧੦ ਦੀ, ੨੦ ਕੋਹ ਵਾਲੇ ਨੂੰ ੨੦ ਦੀ।

ਲੱਖਾਂ ਦੀ ਤਾਦਾਦ ਵਿਚ ਨਾਮਧਾਰੀਆਂ ਚੋਂ ਹਰ ਕੋਈ ਏਹੋ ਕਹਿੰਦਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਹਦੇ ਨਾਲ ਹੀ ਬਹੁਤਾ ਪਿਆਰ ਸੀ। ਸੋਚਣ ਵਾਲੀ ਗੱਲ ਹੈ। ਜੇ ਕੁਲ ਬਟਾ ਕੁਲ ਨਾਮ-ਧਾਰੀਆਂ ਦੀ ਜ਼ਬਾਨ ਤੋਂ ਏਹੋ ਨਿਕਲਦਾ ਹੈ ਕਿ ਸਤਿਗੁਰਾਂ ਦਾ ਉਹਦੇ ਨਾਲ ਹੀ ਬਹੁਤਾ ਪਿਆਰ ਸੀ ਤਾਂ ਫਿਰ ਘੱਟ ਕੀਹਦੇ ਨਾਲ ਹੋਇਆ; ਦਰ ਅਸਲ ਇਸ ਗੱਲ ਦਾ ਏਹੋ ਤਾਤਪਰਯ ਹੈ ਕਿ ਵਡ ਪ੍ਰਤਾਪੀ ਪਾਤਸ਼ਾਹ ਸਮੂਹ ਨਾਮਧਾਰੀਆਂ ਲਈ ਹੀ ਪਿਆਰ ਸੋਮੇ ਨਹੀਂ ਸਨ ਸਗੋਂ ਸਾਰੀ ਦੁਨੀਆਂ ਦੇ ਪਿਆਰ-ਸੋਮੇ ਸਨ ਜਿਨ੍ਹਾਂ ਚੋਂ ਅਜੇਹੀ ਪਿਆਰ-ਫੁਹਾਰ ਸਦੀਵ ? ਕਾਲ ਚਲਦੀ ਰਹਿੰਦੀ ਸੀ ਜਿਸ ਨੇ ਕੁਲ ਜੀਵ ਜੰਤ ਨੂੰ ਥਾਂ ਪਰ ਥਾਂ ਹਰਿਆ ਭਰਿਆ ਰਖਿਆ। ਇਹੋ ਵਜ੍ਹਾ ਹੈ ਕਿ ਸਤਿਗੁਰੂ ਜੀ ਨੇ ਹਰ ਕੌਮ, ਹਰ ਮਜ਼ਬੋ ਮਿੱਲਤ ਦੇ ਮਨੁਖਾਂ ਨੂੰ ਕੰਠ ਲਾਉਣੋਂ ਕਦੇ ਸੰਕੋਚ ਨਹੀਂ ਕੀਤਾ।

ਜਿਸ ਤਰ੍ਹਾਂ ਸਾਰੇ ਨਾਮਧਾਰੀਆਂ ਨੂੰ 'ਹਭੇ ਜਾਣਨ ਆਪਣਾ ਕਹੀ ਨ ਠਾਹੇ ਚਿਤ ਜੀਉ' ਦੇ ਵਾਕ ਨਾਲ, ਉਹ ਆਪਣਾ ਆਪਣਾ ਜਾਪਦੇ ਸਨ, ਏਸੇ ਤਰ੍ਹਾਂ ਮੈਂ ਵੀ ਵਡ ਪ੍ਰਤਾਪੀ ਦਾ ਇਕ ਤੁੱਛ ਮਾਤ੍ਰ ਸਿਖੜਾ ਅਖਵਾਉਂਦਾ ਹੋਇਆ ਇਹ ਗੱਲ ਬੜੇ ਫ਼ਖ਼ਰ ਤੇ ਮਾਣ ਨਾਲ ਕਹਿ ਸਕਦਾ ਹਾਂ ਕਿ ਸਤਿਗੁਰੂ ਵਡੇ ਪ੍ਰਤਾਪਾਂ ਵਾਲੇ ਦਾ ਮੇਰੇ ਨਾਲ ਸਭ ਤੋਂ ਵਧ ਪਿਆਰ ਹੀ ਨਹੀਂ ਸੀ ਸਗੋਂ ਮੇਰੇ ਘਰ ਦੇ ਸਾਰੇ ਪਰਵਾਰ ਤੇ ਹੀ ਮਿਹਰ ਦੀ ਨਜ਼ਰ ਰਹਿੰਦੀ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਸਿਆਮ (ਥਾਈ-ਲੈਂਡ) ਦੀ ਰਾਜਧਾਨੀ ਬੈਂਕੋਕ ਅਤੇ ਚੰਗਮਈ ਆਦਿ ਸ਼ਹਿਰਾਂ ਵਿੱਚ ਵਸਦੇ ਨਾਸਧਾਰੀਆਂ ਅਤੇ ਭਾਰਤੀਆਂ ਨੂੰ ੨੨ ਦੌਰੇ ਕਰਕੇ ਨਿਵਾ-ਜਿਆ। ਭਾਰਤੀ ਵੀਰਾਂ ਤੇ ਖਾਸ ਕਰ ਨਾਮਧਾਰੀਆਂ ਨੂੰ ਧਨ ਪਦਾ-

ਰਥਾਂ ਅਤੇ ਹਰ ਪਰਕਾਰ ਦੀ ਇਜ਼ਤ ਨਾਲ ਮਾਲੋਮਾਲ ਤੇ ਖੁਸ਼ਹਾਲ ਕੀਤਾ। ਇਸ ਵੇਲੇ ਸਾਰੇ ਹੀ ਨਾਮਧਾਰੀ ਪਰਵਾਰ ਰਜੇ ਪੁਜੇ ਹਨ।

ਮੈਂ ਆਪਣੀ ਹਡ ਬੀਤੀ ਵਲੋਂ ਸੰਕੋਚ ਨਾ ਕਰਦਿਆਂ ਸਹੀ ੨ ਵਾਰਤਾ ਪਾਠਕਾਂ ਦੀ ਗਿਆਤ ਲਈ ਪਰਗਟ ਕਰਦਾ ਹਾਂ ਕਿ ਵਡ ਪ੍ਰਤਾਪੀ ਸਤਿਗੁਰੂ ਨੇ ਮੇਰੇ ਘਰ ਦੇ ਸੰਬੰਧਤ ਮੇਰੇ ਤੇ ਕਿੰਜ ਮਹਾਨ ਕਿਰਪਾ ਕੀਤੀ।

ਸੰਨ ੧੯੫੨ ਦੀ ਸਿਆਮ ਫੇਰੀ ਦਾ ਜ਼ਿਕਰ ਹੈ। ਚੋਜੀ ਪਾਤ-ਸ਼ਾਹ ਨੇ ਚੋਜ ਰਚ ਕੇ ਹੁਕਮ ਫਰਮਾਇਆ ਕਿ ਉਨ੍ਹਾਂ ਦੇ ਦੰਦ ਨੂੰ ਦਰਦ ਹੁੰਦੀ ਹੈ। ਕਿਸੇ ਡਾਕਟਰ ਕੋਲ ਜਾਕੇ ਦੰਦ ਵਖਾਣ ਦੀ ਤਿਆਰੀ ਹੋ ਗਈ। ਇਕ ਬੜੀ ਸੁੰਦਰ ਕਾਰ ਸੰਤ ਸੇਠ ਫੂਲਾ ਸਿੰਘ ਜੀ ਦੇ ਪਰਵਾਰ ਵਲੋਂ ਹਰ ਵਕਤ ਹਜ਼ੂਰ ਦੇ ਹਾਜ਼ਰ ਰਹਿੰਦੀ। ਉਹ ਮੋਟਰ ਸਟਾਰਟ ਹੋ ਗਈ। ਸਤਿਗੁਰੂ ਜੀ ਆਪਣੇ ਨਿਕਟ ਵਰਤੀ ਸੇਵਕਾਂ ਸਹਿਤ ਕਾਰ ਵਿਚ ਬੈਠ ਗਏ। ਓਥੇ, ਓਸ ਵਕਤ ਇਕ ਸੈਕੰਡ ਹੈਂਡ ਗੱਡੀ ਵੀ ਕੋਲ ਖਲੀ ਸੀ। ਮੈਂ ਤੇ ਮੇਰਾ ਵਡਾ ਸਪੁਤ੍ਰ ਅਵਤਾਰ ਸਿੰਘ ਆਪਣੀ ਗੱਡੀ ਦੇ ਕੋਲ ਖੜੇ ਸਾਂ। ਦੀਨ ਦਿਆਲ ਜੀ ਨੇ ਹੁਕਮ ਕੀਤਾ—ਚਲੋ ਤੁਸੀਂ ਵੀ।

ਅਵਤਾਰ ਸਿੰਘ ਜੀ ਨੇ ਕਾਰ ਸਟਾਰਟ ਕੀਤੀ ਮੈਂ ਮਗਰਲੀ ਸੀਟ ਤੇ, ਸਤਿਗੁਰੂ ਜੀ ਦੇ ਇਸ ਧਿਆਨ ਭਰੇ ਬਚਨ ਨੂੰ ਮਨ ਵਿਚ ਵਿਚਾਰਦਾ, ਬੈਠ ਗਿਆ।

ਸਤਿਗੁਰੂ ਜੀ ਦੀ ਗੱਡੀ ਅਗੇ ਅਗੇ ਜਾ ਰਹੀ ਸੀ, ਮਸ਼ਹੂਰ ਹੂਵਾ—ਲਾਮ—ਫੌਂਗ' ਏਰੀਏ ਦੀ ਇਕ ਡੈਂਟਿਸਟ (ਦੰਦ ਸਾਜ਼) ਚੀਨੀ ਡਾਕਟਰ ਦੀ ਦੁਕਾਨ ਵਿਚ ਪਰਵੇਸ਼ ਕੀਤਾ। ਅਸੀਂ ਬਾਹਰ ਗੱਡੀ ਖਲ੍ਹਾਰ, ਉਸ ਪਾਸ ਖਲੋਤੇ ਰਹੇ। ਚੰਦ ਮਿੰਟ ਠਹਿਰ ਕੇ ਸਤਿਗੁਰੂ ਜੀ ਨਿਕਟੀ ਸੇਵਕਾਂ ਸਮੇਤ ਫਿਰ ਕਾਰ—ਸਵਾਰ ਹੋ ਚਲ ਪਏ। ਅਸੀਂ ਮਗਰ ਮਗਰ ਜਾ ਰਹੇ ਸਾਂ। ਜਦੋਂ 'ਚੂਲਾ ਲੰਕੋਨ ਹਸਪਤਾਲ' ਕੋਲ

ਪਹੁੰਚੀਏ ਤੇ ਓਥੋਂ ਸੂਰੀ ਵੋਂਗ ਰੋਡ ਦਾ ਮੋੜ ਮੁੜਦਾ ਹੈ। ਏਸ ਮੋੜ ਤੋਂ ਅਗੇ ਸੜਕ ਵਿਚ ਇਕ ਲਾਇਬ੍ਰੇਰੀ ਦੇ ਨਾਲ ਕਰਕੇ ਹੀ ਕਿਸੇ ਦੰਦ ਸਾਜ਼ੀ ਦੀ ਦੁਕਾਨ ਹੈ। ਏਥੇ ਆਕੇ ਸਤਿਗੁਰੂ ਜੀ ਦੀ ਕਾਰ ਫਿਰ ਰੁਕੀ ਅਤੇ ਪਹਿਲਾਂ ਵਾਂਗ ਹੀ ਅਸਾਂ ਵੀ ਆਪਣੀ ਗੱਡੀ ਪਿਛੇ ਕਰਕੇ ਰੋਕ ਲਈ।

ਅਗੇ ਵਾਂਗ ਹੀ ਸਤਿਗੁਰੂ ਜੀ ਇਸ ਦੁਕਾਨ ਵਿਚ ਦਾਖਲ ਹੋਏ ਤੇ ਕੁਛ ਮਿੰਟਾਂ ਬਾਦ ਬਾਹਰ ਆ ਆਪਣੀ ਗੱਡੀ ਛੱਡ ਸਾਡੀ ਗੱਡੀ ਦਾ ਦਰਵਾਜ਼ਾ ਆਪਣੇ ਪਵਿਤਰ ਹਸਤ ਕੰਵਲਾਂ ਨਾਲ ਖੋਲ੍ਹ ਕੇ ਪਿਛਲੀ ਵਡੀ ਸੀਟ ਤੇ ਸਜ ਗਏ। ਸਤਿਗੁਰੂ ਜ. ਨੇ ਆਪਣੇ ਸੂਰਜ–ਪ੍ਰਕਾਸ਼ ਚੇਹਰੇ ਨੂੰ ਸਾਡੇ ਵੱਲ ਸਿੱਧਾ ਕਰਕੇ ਕੰਵਲ ਮੁਖ ਤੋਂ ਬਖਸ਼ਸ਼ ਕੀਤੀ: ਮੈਂ ਤੁਹਾਨੂੰ ਸੈਠਾਂ ਨਾਲੋਂ ਘੱਟ ਨਹੀਂ ਜਾਣਦਾ।

ਮੈਂ ਅਵਤਾਰ ਸਿੰਘ ਨਾਲ ਪਹਿਲੀ ਸੀਟ ਤੇ ਬੈਠਾ ਸਾਂ। ਗੱਡੀ ਸਟਾਰਟ ਹੋ ਪਈ। ਹੁਣ ਸਾਡੀ ਗੱਡੀ ਅਗੇ ਸੀ ਤੇ ਦੂਜੀ ਪਿਛੇ ਪਿਛੇ ਹੋ ਤੁਰੀ। ਸਤਿਗੁਰੂ ਜੀ ਨੇ ਨਿਕੇ ਮੋਟੇ ਬਚਨ ਹੋਰ ਵੀ ਏਸ ਅਰਸੇ ਵਿਚ ਕੀਤੇ। ਜਦੋਂ ਅਸੀਂ 'ਸੀ ਫੱਬਾ' ਵਾਲੇ ਚੌਂਕ ਪਾਸ ਪਹੁੰਚੇ ਤਾਂ ਸਤਿਗੁਰਾਂ ਹੁਕਮ ਕੀਤਾ: ਅਵਤਾਰ ਸਿੰਘ ਗੱਡੀ ਖੜੀ ਕਰਦੇ । ਗਰੀਬ ਨਿਵਾਜ਼ ਆਪਣੀ ਪਹਿਲੀ ਮੋਟਰ ਵਿੱਚ ਜਾ ਸਵਾਰ ਹੋਏ ਤੇ ਬਚਨ ਕੀਤਾ: ਆਪਣੇ ਘਰ ਨੂੰ ਜਾਓ।

ਸਤਿਗੁਰੂ ਜੀ ਆਪਣੇ 'ਸੀ ਫੱਬਾ' ਵਾਲੇ ਬੰਗਲੇ ਨੂੰ ਪਧਾਰ ਗਏ ਤੇ ਅਸਾਂ ਘਰ ਦਾ ਰਾਹ ਲਿਆ। ਘਰ ਪਹੁੰਚ ਕੇ ਅਵਤਾਰ ਸਿੰਘ ਹੁਰੀਂ ਤਾਂ ਕਿਸੇ ਹੋਰ ਵਿਹਾਰ ਕਾਰ ਵਿਚ ਰੁਝ ਗਏ। ਪਰ ਮੈਂ ਸਤਿਗੁਰੂ ਜੀ ਦੇ ਬਚਨ 'ਮੈਂ ਤੁਹਾਨੂੰ ਸੇਠਾਂ ਨਾਲੋਂ ਘੱਟ ਨਹੀਂ ਜਾਣਦਾ।' ਨੂੰ ਮਨ ਵਿੱਚ ਵਸਾਕੇ, ਸਵਾਂਤ ਬੂੰਦ ਪ੍ਰਾਪਤ ਸਿੱਪ ਵਾਂਗ ਸੋਚ ਸਮੁੰਦਰ ਵਿਚ ਡੂੰਘਾ ਲੱਥ ਗਿਆ। ਬਾਰ ਬਾਰ ਸੋਚਾਂ, ਕੀ ਏਹ ਸਤਿਗੁਰੂ ਜੀ ਨੇ ਸਾਡੇ ਤੇ ਸਿਠਾਈ ਦੀ ਬਖਸ਼ਸ਼ ਕਰ ਦਿਤੀ ਹੈ? ਕੀ ਉਹ ਅਵਤਾਰ ਸਿੰਘ ਨਾਲ ਮੌਜ–ਮੇਲੇ ਦਾ ਬਚਨ ਹੀ ਕਰ ਰਹੇ ਸਨ? ਸਚੇ ਪਾਤਸ਼ਾਹ

ਜੀ ਨੇ ਏਹ ਬਚਨ ਕਿਵੇਂ ਕਰ ਦਿਤਾ ਕਿ "ਮੈਂ ਤੁਹਾਨੂੰ ਸੇਠਾਂ ਨਾਲੋਂ ਘੱਟ ਨਹੀਂ ਜਾਣਦਾ !"

ਬੈਂਕੋਕ ਵਿਚ ਜਿਨ੍ਹਾਂ ਨੂੰ 'ਸੇਠ' ਨਾਮ ਨਾਲ ਪੁਕਾਰਿਆ ਜਾਂਦਾ ਹੈ, ਇਨ੍ਹਾਂ ਦੇ ਧਨ-ਪਦਾਰਥ ਅਤੇ ਅਸਰ-ਰਸੂਖ ਦੇ ਅਸੀਂ ਤਾਂ ਪਾਸਕੂ ਵੀ ਨਹੀਂ ਸਾਂ। ਪਰ ਸਤਿਗੁਰੂ ਜੀ ਦੇ ਬਚਨ ਨੇ ਮੈਨੂੰ ਤਾਂ ਕਿਸੇ ਹੋਰ ਹੀ ਮੰਜ਼ਲ ਵਿਚ ਧੱਕ ਦਿਤਾ। ਇਸੇ ਸੋਚ ਵਿਚ ਗੀਟੀਆਂ ਗਾਲਦਿਆਂ ਨੂੰ ਮੈਨੂੰ ਊਂਘ ਜੇਹੀ ਆ ਗਈ। ਪਲਕਾਂ ਜੁੜ ਗਈਆਂ ਕੰਨਾਂ ਵਿੱਚ ਕੋਈ ਆਵਾਜ਼ ਉੱਚੀ ਹੋਈ : ਓਇ ਭਲਿਆ ਲੋਕਾ, ਕਿਉਂ ਸੋਚਾਂ ਵਿੱਚ ਡੁਬ ਰਿਹਾ ਏਂ, ਇਹ ਤਾਂ ਸਤਿਗੁਰਾਂ ਨੇ ਤੁਹਾਨੂੰ ਵਰ ਦੀ ਬਖਸ਼ਸ਼ ਕੀਤੀ ਹੈ।

ਏਸ ਚਾਅ ਵਿੱਚ ਮੇਰੀ ਊਂਘ ਖੁਲ੍ਹੀ। ਸਾਵਧਾਨ ਹੋਇਆ। ਇਸ ਅਚੰਭਾ ਕੌਤਕ ਨੂੰ ਵੇਖਕੇ ਹੈਰਾਨ ਤਾਂ ਜ਼ਰੂਰ ਹੋਇਆ। ਪਰ ਏਹ ਨਿੱਸਚਾ ਵੀ ਹੋ ਗਿਆ ਕਿ ਮੈਨੂੰ ਧੀਰਜ ਦੇਣ ਵਾਲੇ ਸ਼ਬਦ ਕਿਸੇ ਹੋਰ ਦੇ ਨਹੀਂ ਸਗੋਂ ਵਡ ਪਰਤਾਪੀ ਦੇ ਹੀ ਸਨ।

ਪਾਠਕ ਜੀ, ਇਹ ਸੱਤਿ ਕਰਕੇ ਜਾਣਨਾ ਕਿ ਭਾਵੇਂ ਵਡੇ ਪ੍ਰਤਾਪ ਵਾਲੇ ਪਾਤਸ਼ਾਹ ਦੀ ਮੇਰੇ ਘਰ ਤੇ ਢੇਰ ਚਿਰ ਤੋਂ ਕ੍ਰਿਪਾ ਦ੍ਰਿਸ਼ਟੀ ਸੀ, ਪਰ ਜਦ ਤੋਂ ਉਹਨਾਂ 'ਮੈਂ ਤੁਹਾਨੂੰ ਸੇਠਾਂ ਨਾਲੋਂ ਘੱਟ ਨਹੀਂ ਜਾਣਦਾ' ਦੇ ਵਾਕ ਦੀ ਬਖਸ਼ਸ਼ ਕੀਤੀ ਤਦ ਤੋਂ ਧਰਮ ਦੀ ਕਿਰਤ ਵਿਚ ਵਾਧਾ ਹੀ ਵਾਧਾ ਹੋਣਾ ਸ਼ੁਰੂ ਹੋ ਗਿਆ ਤੇ ਸੰਨ ੧੯੫੩-੫੪ ਤੱਕ ਸਾਡੀ ਮਾਲੀ ਹਾਲਤ, ਅਜ ਹੋਰ ਕੱਲ ਹੋਰ ਹੁੰਦੀ, ਬਹੁਤ ਉਨਤ ਹੋ ਗਈ।

ਮੇਰੀ ਸੁਪਤਨੀ ਮਹੰਤ ਕੌਰ ਦੇ ਧੁਰ ਅੰਦਰ ਲੁਕੀ ਰੀਝ ਕਿ ਅਸੀਂ ਵੀ ਕਦੀ ਸਤਿਗੁਰੂ ਜੀ ਦਾ ਕੱਲਿਆਂ ਦੌਰਾ ਕਰਵਾ ਸਕੀਏ, ਪੂਰਿਆਂ ਕਰਨ ਲਈ ਹੀ, ਸਤਿਗੁਰੂ ਜੀ ਨੇ ਸਾਰਾ ਚੋਜ ਕੀਤਾ ਤੇ ਸਾਡੀ ਬੇਨਤੀ, ਆਪਦਾ ਅਸੂਲ ਸਾਨੂੰ ਮਾਣ ਦੇਣ ਦੀ ਖਾਤਰ, ਜ਼ਰਾ ਪਰੇਖਿਆ ਰਖ ਕੇ ਵੀ ੧੯੫੫ ਦੀ ਬਸੰਤ ਦਾ ਬਸੰਤ-ਮੇਲਾ ਸਾਡੇ ਵਲੋਂ ਪਰਵਾਨ

ਕੀਤਾ । ਅਠ ਸਵਾਰੀਆਂ ਦੀਆਂ ਹਵਾਈ ਟਿਕਟਾਂ ਦਾ ਪ੍ਰਬੰਧ ਕਰਕੇ ਜਦੋਂ ਸਤਿਗੁਰੂ ਜੀ ਨੂੰ ਦਰਸ਼ਨ ਦੇਣ ਲਈ ਅਰਜ਼ ਕੀਤੀ ਤਾਂ ਦੇਣ-ਦਾਤਾ ਸਤਿਗੁਰੂ ਜੀ ਦੇ ਛੋਟੇ ਸਪੁਤ੍ਰ ਸ੍ਰੀ ਮਹਾਰਾਜ ਬੀਰਸਿੰਘ ਜੀ ਨੇ ਪਹਿਲੀ ਵਾਰ ਸਾਡੇ ਵੱਲ ਲਿਖੀ ਚਿੱਠੀ ਵਿਚ 'ਸੇਠ' ਨਾਮ ਨਾਲ ਸੰਬੋਧਨ ਕੀਤਾ।

ਅੱਜ ਸਤਿਗੁਰੂ ਜੀ ਦੀ ਕਿਰਪਾ ਨਾਲ ਅਵਤਾਰ ਸਿੰਘ ਹੁਰੀਂ ਸੇਠ ਨਾਮ ਦੇ ਪੂਰੇ ਪੂਰੇ ਭਾਗੀ ਹਨ ਤੇ ਦੋ ਵੇਲੇ ਅਰਦਾਸ ਕਰਦੇ ਹਨ ਕਿ ਹੇ ਸਤਿਗੁਰੂ ! ਅਪਣੇ ਚਰਨਾਂ ਵਿੱਚ ਰਖ ਤੇ ਏਸ ਧਨ ਪਦਾਰਥ ਨੂੰ ਤੇਰਾ ਹੀ ਸਮਝ ਕੇ ਵਰਤੀਏ ।

# ਜਦੋਂ ਉਹ ਦਿਆਲੂ ਹੋਵੇ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਬਾਈ ਫੇਰੀਆਂ ਬੈਂਕੋਂਗ ਵਿੱਚ ਦਰਸ਼ਨ ਦੇ ਕੇ ਥਾਈਲੈਂਡ ਦੀ ਧਰਤੀ ਨੂੰ ਭਾਗ ਲਾਏ, ਆਪਣੀਆਂ ਪਿਆਰੀਆਂ ਸੰਗਤਾਂ ਨੂੰ ਆਪਣੇ ਪਵਿਤਰ ਦਰਸ਼ਨ ਦੀ ਦਾਤ ਦੇ ਕੇ ਕੁਮਲਾਣ ਨਾ ਦਿੱਤਾ । ਬਗ਼ੀਚਾ ਸਰ-ਸਬਜ਼, ਫੁਲਵਾੜੀ ਹਰੀ ਭਰੀ ਰਖੀ ।

ਪਾਠਕ ਜਾਣਦੇ ਹੀ ਹਨ ਕਿ ਮੈਂ ਬੜਾ ਸੰਕੋਚੀ ਜੇਹਾ ਸਰੀਰ ਹਾਂ । ਹਰਵਾਰ, ਜਦੋਂ ਵੀ ਸਤਿਗੁਰੂ ਜੀ ਬੈਂਕੋਂਗ ਵਿਖੇ ਆਏ ਮੈਂ ਦੀਵਾਨ ਵਿਚ ਤਾਂ ਦੋ ਵੇਲੇ ਹੀ ਜਾਂਦਾ, ਪਰ ਸਤਿਗੁਰੂ ਜੀ ਦੇ ਪਾਵਨ ਚਰਨਾਂ ਤੇ ਸਿਰ ਨਿਵਾਕੇ ਸੰਗਤ ਵਿਚ ਪਿਛਾਂਹ ਦੂਰ ਕਿਤੇ ਜਾਕੇ ਬੈਠਣ ਦੀ ਕਰਦਾ । ਬਿਨਾ ਕਿਸੇ ਖਾਸ ਕਾਰਨ ਤੋਂ ਕਿਸੇ ਨਾਲ ਟੱਲ ਵੀ ਨਾ ਕਰਦਾ। ਪਰ ਨਿਮਾਣਿਆਂ ਨਿਤਾਣਿਆਂ ਦੇ ਸਹਾਇਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਜਿਵੇਂ ਹਰ ਜੀਵ ਦਾ ਸੁਭਾਉ-ਰਜਿਸਟਰ ਹੋਵੇ,

ਉਹ ਭਿੰਨ ਭਿੰਨ ਬਿਰਤੀ ਵਾਲੇ ਲੱਖਾਂ ਜੀਆਂ ਦੀ ਬਾਬਤ ਪੂਰੀ ਤਰ੍ਹਾਂ ਸਭ ਕੁਛ ਜਾਣਦੇ ਸਨ। ਮੈਂ ਵੀ ਉਨ੍ਹਾਂ ਦੀ ਗਿਣਤੀਓਂ ਘੁੱਸਾ ਹੋਇਆ ਨਹੀਂ ਸਾਂ, ਭਾਵੇਂ ਕਿੱਡੀ ਵੀ ਦੂਰ ਜਾਕੇ ਲੁਕ-ਲੁਕ ਬਹਿੰਦਾ ਸਾਂ।

ਇਕ ਦਿਨ ਪਿਛਲੇ ਪਹਿਰ ਦੇ ਦੀਵਾਨ ਵਿੱਚ, ਸ੍ਰੀ ਸਤਿਗੁਰੂ ਜੀ ਪਾਲਕੀ ਵਿਚ ਸ਼ਸ਼ੋਭਤ ਸਨ। ਮੈਂ ਹਸਬ ਅਸੂਲ ਨਮਸਕਾਰ ਕਰਕੇ ਪਰਤਣ ਦੀ ਕਾਹਲ ਵਿਚ ਸਾਂ ਕਿ ਦੀਨ ਦਿਆਲ ਜੀ ਨੇ ਪਵਿਤ੍ਰ ਹਸਤ ਕਮਲ ਦੀ ਸੋਹਣੀ ਉਂਗਲੀ ਨਾਲ ਇਸ਼ਾਰਾ ਕਰਦਿਆਂ ਮੈਨੂੰ ਕੋਲਵਾਰ ਹੀ ਬੈਠਣ ਦਾ ਸੰਕੇਤ ਕੀਤਾ। ਪਰ ਆਦਤੋਂ ਮਜਬੂਰ ਮੈਂ ਛੇਤੀ ਛੇਤੀ ਪਿਛਾਂਹ ਹੀ ਚਲਾ ਗਿਆ ਤੇ ਲੁਕਵੀਂ ਜੇਹੀ ਥਾਂ ਵੇਖ ਕੇ ਸਭ ਤੋਂ ਪਿਛੇ ਜਾ ਕੇ ਬੈਠ ਗਿਆ। ਪਰ ਮਨ ਨੂੰ ਪਛਤਾਵਾ ਲਗ ਗਿਆ—ਮਨਾ ਮੂਰਖਾ, ਬੜਾ ਨਿਮਾਣਾ ਹੋ ਹੋ ਬਹਿੰਦਾ ਏਂ ਤੇ ਅੱਜ ਏਨਾ ਘੁਮੰਡ ਕਰ ਲਿਆ ਈ ਕਿ ਹੁਕਮ ਅਦੂਲੀ ਵੀ ਕਰ ਦਿਤੀ ਊ। ਨਿਰਮਾਣਤਾ ਦਾ ਅਰਥ ਏਹ ਤਾਂ ਨਹੀਂ ਕਿ ਸਤਿਗੁਰੂ ਜੀ ਦੀ ਇੱਛਾ ਦਾ ਸਤਿਕਾਰ ਕਰਨਾ ਵੀ ਯਾਦ ਨਾ ਰਹੇ। ਤੇ ਮੈਂ ਬੜੀ ਧਿਰਕਾਰ ਪਾਈ ਆਪਣੇ ਆਪ ਨੂੰ। ਦੀਵਾਨ ਦਾ ਸਾਰਾ ਸਮਾ ਮੈਂ ਪਛਤਾਵੇ ਵਿਚ ਹੀ ਬਿਤਾਇਆ।

ਅਗਲੇ ਭਲਕ ਦੇ ਦੂਜੇ ਵੇਲੇ ਦੇ ਦੀਵਾਨ ਸਮੇਂ ਜਦੋਂ ਮੈਂ ਸ੍ਰੀ ਸਤਿਗੁਰੂ ਜੀ ਦੀ ਪਾਲਕੀ ਸਾਹਵੇਂ ਜਾ ਰੋਜ਼ ਵਾਂਗ ਹੀ ਨਮਸਕਾਰ ਕਰਨ ਲੱਗਾ ਤਾਂ ਸ੍ਰੀ ਸਤਿਗੁਰੂ ਜੀ ਨੇ ਪਵਿਤਰ ਰਸਨਾਂ ਤੋਂ ਹੁਕਮ ਕੀਤਾ: ਅੱਜ ਭੋਗ ਪੈ ਜਾਣ ਤੋਂ ਪਿਛੋਂ ਸਾਡੇ ਡੇਰੇ ਕੋਠੀ ਚਲਣਾ ਹੋਵੇਗਾ।

ਹੁਕਮ ਸੁਣਕੇ ਮੈਂ ਆਗਿਆ ਮੰਨਣ ਹਿਤ ਸਿਰ ਨਿਵਾਇਆ ਪਰ ਮੈਨੂੰ ਭੈ ਜੇਹਾ ਸਾਰਾ ਸਮਾ ਹੀ ਵਿਆਪਦਾ ਰਿਹਾ—ਪਤਾ ਨਹੀਂ ਕਿਉਂ ਕੋਠੀ ਬੁਲਾਇਆ ਨੇ! ਕਿਤੇ ਗੁਰਮਤ ਵਿਰੁਧ ਨਾ ਕੁਛ ਹੋ ਗਿਆ ਹੋਵੇ ਮੈਥੋਂ! ਖਵਰੇ ਦੀਨ ਦਿਆਲ ਜੀ ਨੇ ਕਿਸੇ ਗਲਤੀ ਤੇ

ਝਿੜਕਣਾ ਹੀ ਹੋਵੇ।

ਦੀਵਾਨ ਵਿੱਚ ਸਾਰਾ ਸਮਾ ਅੱਜ ਏਸ ਧਿਆਨ ਨੇ ਖਹਿੜਾ ਨਾ ਛਡਿਆ।

ਦੀਵਾਨ ਤੇ ਨਿਤਨੇਮ ਦਾ ਭੋਗ ਪੈ ਗਿਆ। ਸਤਿਗੁਰੂ ਜੀ ਮੋਟਰ ਕਾਰ ਵਿਚ ਬੈਠ ਗਏ। ਮੈਂ ਵੀ ਪੰਡਾਲ ਤੋਂ ਬਾਹਰ ਨਿਕਲ ਕੇ ਖੜਾ ਸਾਂ। ਸਤਿਗੁਰਾਂ ਦੇ ਕਾਰ ਡਰਾਈਵਰ "ਧੀਰ" ਜੀ ਸਨ। ਮੋਟਰ ਸਟਾਰਟ ਹੋਈ ਤਾਂ ਸਤਿਗੁਰੂ ਜੀ ਨੇ ਮੈਨੂੰ ਖੜਿਆਂ ਵੇਖ ਹੁਕਮ ਕੀਤਾ– ਧੀਰ ਜੀ, ਠਹਿਰ ਜਾਓ। ਸਤਿਗੁਰਾਂ ਮੈਨੂੰ ਜ਼ਰਾ ਉਚੀ ਆਵਾਜ਼ ਨਾਲ ਪੁਕਾਰਿਆ: ਆਓ ਸੰਤ ਜੀ, ਮੋਟਰ ਵਿਚ ਬੈਠ ਜਾਓ।

ਮੈਂ ਬੜੀ ਫੁਰਤੀ ਨਾਲ ਅਗੇ ਵਧਿਆ। ਸਤਿਗੁਰੂ ਜੀ ਨੇ ਆਪਣੀ ਨਾਲ ਦੀ ਸੀਟ ਤੇ ਬੈਠਾ ਲਿਆ।

ਪਰ ਮੇਰੇ ਮਨ ਦੀ ਦਸ਼ਾ ਬੜੀ ਅਜਬ ਸੀ। ਪਿਆਰ, ਸ਼ਰਧਾ, ਭਉ ਦੇ ਰਲ ਮਿਲੇ ਜਜ਼ਬੇ ਨੇ ਜਿਵੇਂ ਮੈਨੂੰ ਘਚੋਲ ਛਡਿਆ। ਕਦੇ ਸ਼ਰਮ-ਸਾਰੀ ਦੇ ਵਹਿਣ ਵਿੱਚ ਪੈ ਵਹਿ ਤੁਰਦਾ–ਮੈਂ ਤਾਂ ਪਾਪੀ ਜੀਵ ਹਾਂ ਪਰ ਸਤਿਗੁਰੂ ਮੈਨੂੰ ਹਮੇਸ਼ਾ ਹੀ ਅਦਬ ਨਾਲ 'ਸੰਤ ਜੀ' ਕਹਿਕੇ ਬੁਲਾਂਦੇ ਹਨ। ਇਹ ਕੀ ਖੇਡ ਹੋਵੇ!

ਪੰਦਰਾਂ ਕੁ ਮਿੰਟਾਂ ਵਿਚ ਸਤਿਗੁਰੂ ਜੀ ਦੇ ਡੇਰੇ ਵਾਲੀ ਕੋਠੀ ਪਹੁੰਚਿਆ ਗਿਆ। ਸਤਿਗੁਰੂ ਜੀ ਗੱਡੀਓਂ ਉਤਰ ਕੇ ਕੋਠੀ ਦੀ ਉਤਲੀ ਛੱਤੇ ਡੇਰੇ ਵਾਲੀ ਜਗ੍ਹਾ ਪਹੁੰਚ ਗਏ। ਮੈਂ ਪਿੱਛੇ ਇਕ ਸਿੰਘ ਨਾਲ ਬਚਨ ਕਰਦਾ ਅਟਕ ਗਿਆ। ਦੋ ਤਿੰਨ ਮਿੰਟ ਵੀ ਨਹੀਂ ਸਨ ਹੋਏ ਕਿ ਉਪਰੋਂ ਇਕ ਸਿੰਘ ਹੇਠਾਂ ਉਤਰਿਆ। ਕਹਿਣ ਲਗਾ: ਸਤਿਗੁਰੂ ਜੀ ਹੁਕਮ ਕੀਤਾ ਹੈ ਕਿ ਸੰਤ ਖਜ਼ਾਨ ਸਿੰਘ ਜੀ ਕਿਥੇ ਚਲੇ ਗਏ, ਉਹਨਾਂ ਨੂੰ ਮੇਰੇ ਕੋਲ ਕੋਠੇ ਤੇ ਲੈ ਆਓ। ਆਵਾਜ਼ ਮੇਰੇ ਕੰਨੀ ਵੀ ਪਈ ਸੀ ਪਰ ਮੈਂ ਅਜੇ ਨਾਲਦੇ ਸਿੱਖ ਨਾਲ ਗੱਲ ਖ਼ਤਮ ਨਹੀਂ ਸੀ ਕੀਤੀ।

ਉਪਰ ਗਿਆ ਤਾਂ ਸਤਿਗੁਰੂ ਜੀ ਨੇ ਮੋਢੇ ਨੇੜਿਓਂ ਬਾਹੋਂ

ਫੜਕੇ ਆਪਣੇ ਨਾਲ ਕਰਕੇ ਬਹਾ ਲਿਆ। ਏਨੇ ਨੂੰ ਸੰਤ ਰਤਨ ਸਿੰਘ ਜੀ, ਹਜ਼ੂਰ ਦੇ ਲਾਂਗਰੀ, ਫਲ ਲੈਕੇ ਆ ਗਏ। ਛਿੱਲ ਕੇ ਸਤਿਗੁਰਾਂ ਨੂੰ ਛਕਾਣ ਲਗੇ। ਦੀਨ ਦਿਆਲ ਜੀ ਨੇ ਇਕ ਸੰਤਰਾ ਮੈਨੂੰ ਬਖਸ਼ਿਆ! ਮੈਨੂੰ ਤਾਂ ਮਨ ਵਿਚ ਝਿੜਕ ਝੰਬ ਦਾ ਡਰ ਸੀ, ਪਰ ਸਤਿਗੁਰੂ ਜੀ ਨੇ ੧੦ ਕੁ ਮਿੰਟ ਕੋਲ ਬਹਾਕੇ ਆਗਿਆ ਕੀਤੀ : ਬੱਸ, ਜਾਓ! ਸਿਰਫ਼ ਉਨ੍ਹਾਂ ਆਪਣੇ ਪਾਸ ਬੈਠਾਣ ਦਾ ਮਾਣ ਦੇਣ ਲਈ ਹੀ ਇੰਜ ਕੀਤਾ ਸੀ।

# ਮੇਰੀ ਮੂਰਖਤਾ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਕਈ ਫੇਰੀਆਂ ਬੈਂਕੋਕ ਆਏ। ਹਰ ਫੇਰੀ 'ਚ ਥਾਈਲੈਂਡ ਦੇ ਚੰਗਮਈ ਸ਼ਹਿਰ ਵਿਚ ਪਧਾਰ ਕੇ ਆਪਣੇ ਪਵਿੱਤਰ ਚਰਨਾਂ ਦੀ ਛੋਹ ਦੁਆਰਾ ਚੰਗਮਈ ਦੀ ਧਰਤੀ ਨੂੰ ਪਵਿੱਤਰ ਕਰਦੇ ਰਹੇ, ਬੈਂਕੋਕ ਦੇ ਕਾਫੀ ਤੋਂ ਵੀ ਬਹੁਤੇ ਨਾਮਧਾਰੀ ਸਿੰਘ ਸਤਿਗੁਰਾਂ ਦੇ ਨਾਲ ਜਾਂਦੇ ਰਹੇ, ਪਰ ਮੇਰੀ ਮੂਰਖਤਾ ਮੈਂ ਇਕ ਵੇਰ ਵੀ ਨਾ ਗਿਆ।

ਕਈ ਵੇਰ ਥਾਈਲੈਂਡ ਦੇ ਮਹਾਂਸਾਗਰ ਤੱਟ, 'ਬਾਂਝ ਸੈਲ' ਸੈਰ ਗਾਹ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਪਧਾਰੇ, ਪਰ ਮੇਰੀ ਮੂਰਖਤਾ, ਮੈਂ ਇਕ ਵੇਰ ਵੀ ਨਾ ਗਿਆ। ਕਈ ਲੋਕ ਸਤਿਗੁਰਾਂ ਦੇ ਕੋਲ ਬੈਠਣ ਦੇ ਖਾਹਸ਼ ਵੰਦ ਸਤਿਗੁਰਾਂ ਦੇ ਕੋਲ ਬੈਠ ਕਰ ਸਤਿਗੁਰਾਂ ਨੂੰ ਚੌਰ ਕਰਦੇ ਆਪਣਾ ਜਨਮ ਸਫਲ ਕਰ ਲੈਂਦੇ, ਮੈਂ ਇਕ ਵੇਰ ਵੀ ਨਾਂ ਕੋਲ ਬੈਠਾ ਤੇ ਨਾ ਚੌਰ ਝੁਲਾਇਆ। ਇਹ ਸੀ ਮੇਰੀ ਮੂਰਖਤਾ।

ਪਰ ਨਿਮਾਣਿਆਂ ਦੇ ਮਾਣ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਜਦ ਕਦੇ ਮੈਂ ਮੂਰਖ ਨਾਲ ਬਚਨ ਕਰਦੇ ਤਾਂ ਆਖਦੇ ਹੁੰਦੇ "ਤੁਹਾਡੀ ਮੇਰੀ ਅੰਦਰੋਂ ਪੂਰੀ ਏ"। ਵੇਖੋ ਮੈਨੂੰ ਕੀੜੇ ਮਕੌੜੇ ਨੂੰ "ਤੁਹਾਡੀ" ਅਤੇ ਆਪ ਅਕਾਲ ਪੁਰਖ ਹੁੰਦੇ ਹੋਇ "ਮੇਰੀ" ਆਖਣਾ। ਹਾਇ ! ਜਦ ਨਿਮਾਣਿਆਂ ਨੂੰ ਸਨਮਾਨ ਦੇਣ ਵਾਲੇ ਪਾਤਸ਼ਾਹ, ਮੈਂ ਅਦਨੇਂ ਨੂੰ ਵਰੋਸਾਉਣ ਵਾਲੇ ਪਾਤਸ਼ਾਹ ਜਦ ਤੁਹਾਡੀ ਯਾਦ ਅਤੇ ਤੁਹਾਡੇ ਮੁਸਕਰਾਹਟ ਭਰੇ ਵਿਸ਼ਾਲ ਮੁਖ ਮਸਤਕ ਦਾ ਦ੍ਰਿਸ਼ ਅੱਖਾਂ ਸਾਹਮਣੇ ਆਉਂਦਾ ਹੈ ਤਾਂ ਹਉਕਿਆਂ ਨਾਲ ਜਾਨ ਦੁਖੀ ਹੁੰਦੀ ਹੈ। ਅੱਖਾਂ ਜਲ ਨਾਲ ਸੇਜਲ ਹੋ ਜਾਂਦੀਆਂ ਹਨ। ਹਾਇ ਏਹ ਦੁਖ ਓਦੋਂ ਮੁਕਣਾਂ ਏਂ ਜਦੋਂ ਹਜ਼ੂਰ ਦਿਆਂ ਚਰਨਾਂ ਵਿੱਚ ਪਹੁੰਚਣਾਂ ਹੈ,।

ਇਕ ਵੇਰੀ ਦੀ ਗੱਲ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਚਰਨ, ਪੈਹਲਾਂ ਘਰ ਪੁਆਏ, ਤੇ ਨਾਲ ਹੀ ਫਿਰ ਦੁਕਾਨ ਤੇ ਪੁਆਏ। ਜਦ ਮੈਂ ਮਥਾ ਟੇਕਿਆ ਤੇ ਕਹਿਣ ਲੱਗੇ ਕਿ " ਤੁਸੀਂ ਤਾਂ ਬੀਜੀ ਹੀ ਜਾਂਦੇ ਹੋ"। ਮੈਂ ਵੈਰਾਗ ਵਿਚ ਹੋ ਕੇ ਆਖਿਆ "ਸੱਚੇ ਪਾਤਸ਼ਾਹ ਮੈਂ ਤਾਂ ਮਹਾਂ ਪਾਪੀ ਹਾਂ।" ਸਤਿਗੁਰੂ ਜੀ ਲਾਡ ਨਾਲ ਤੇ ਜ਼ਰਾ ਉਚੀ ਆਵਾਜ਼ ਨਾਲ, ਅਤੇ ਤੋਰੇ ਦੇ ਲਹਿਜੇ ਨਾਲ ਬੋਲੇ–" ਕੋਈ ਨਹੀਂ ਤੁਹਾਡਾ ਪਾਪ ਸ਼ਾਪ।"

ਸਜਣੋਂ ਜ਼ਰਾ ਖਿਆਲ ਕਰੋ, ਮੇਹਰਾਂ ਦੇ ਮਾਲਿਕ ਇਕ ਛਿਨ ਵਿਚ ਬਖਸ਼ਸ ਕਰ ਦਿੱਤੀ । ਪਰ ਜੇ ਕੋਈ ਅਰਜ਼ ਕਰਕੇ ਪਾਪ ਬਖਸ਼ਾਉਣਾਂ ਚਾਹੇ ਤਾਂ ਹੁਕਮ ਹੁੰਦਾ ਹੁੰਦਾ ਸੀ ਕਿ ਸਾਧ ਸੰਗਤ ਪਾਸ ਅਰਜ਼ ਕਰੋ, ਪਰ ਜਦੋਂ ਮੇਹਰਾਂ ਦੇ ਘਰ ਵਿਚ ਆ ਜਾਂਦੇ ਤਾਂ ਇਕ ਛਿਨ ਵਿਚ ਕੋਟ ਪਾਪਾਂ ਦੇ ਨਾਸ ਕਰ ਕੇ ਮਨੁਖ ਦਾ ਬੇੜਾ ਪਾਰ ਲਗਾ ਦੇਂਦੇ।

ਦਿੱਲੀ ਵਾਲੇ ਸ੍ਰ: ਸੁੱਚਾ ਸਿੰਘ ਜੀ ਇਕ ਦਿਨ ਮੇਰੇ ਨਾਲ ਬਚਨ ਬਲਾਸ ਕਰਦਿਆਂ ਕਹਿਣ ਲੱਗੇ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਮਹਾਰਾਜ ਕਦੇ ਕਦੇ ਬੈਂਕੋਕ ਦਾ ਬਚਨ ਕਰਦੇ ਹੁੰਦੇ ਸਨ ਤਾਂ ਆਖਦੇ ਹੁੰਦੇ ਸਨ ਕਿ ਸਾਡਾ ਇਕ 'ਇਨਸਾਫ' ਨਾਮ ਦਾ ਸਿੰਘ ਬੈਂਕੋਕ ਵਿਚ ਹੈ ਓਹ ਸੱਚ ਮੁਚ ਹੀ ਇਨਸਾਫ ਹੈ,। ਵੱਡ ਪ੍ਰਤਾਪੀ ਪਾਤਸ਼ਾਹ, ਏਹ ਗੱਲ ਤਾਂ ਹਜ਼ੂਰ ਦੀ ਹੀ ਬਣਾਈ ਹੋਈ ਸੀ, ਮੈਂ ਕੀਟ ਨੇ ਕੀ ਇਨਸਾਫ ਕਰਨਾ ਸੀ, ਹਜ਼ੂਰ ਜਦ ਸੱਚ ਖੰਡ ਪਧਾਰੇ ਤਾਂ ਮੇਰਾ 'ਇਨਸਾਫ' ਪੁਣਾਂ ਵੀ ਜਾਂਦਾ ਰਿਹਾ। ਹਜੂਰ ਦੀ ਬਖਸ਼ੀ ਹੋਈ ਸੱਤਾ ਨਾਲ ਮੈਂ ਨਿਧੜਕ ਬੋਲ ਲੈਂਦਾ ਹੁੰਦਾ ! ਹੁਣ ਤਾਂ ਗਰੀਬ ਦੀ ਏਹੋ ਅਰਜ ਹੈ ਕਿ ਚੁੱਪ ਰਹਿਣ ਦੀ ਬਖ਼ਸ਼ਸ਼ ਹੋਵੇ ।

## ਗੁਰੂ ਸ਼ੋਭਾ

ਵਡ ਪ੍ਰਤਾਪੀ ਸਤਿਗੁਰ ਮੇਰਾ ।
ਜਿਸ ਦਾ ਮੈਨੂੰ ਮਾਣ ਵਧੇਰਾ ।
ਤੂੰ ਸੈਂ ਸਭ ਰਾਜਨ ਕਾ ਰਾਜਾ ।
ਮਾਣ ਨਿਮਾਣਾਂ, ਦੀਨ ਨਿਵਾਜਾ ।
ਤੇਰੀ ਉਪਮਾ ਤੋਹਿ ਬਣ ਆਵੈ ।
ਸ਼ੇਸ਼ ਨਾਗ ਵੀ ਅੰਤ ਨਾ ਪਾਵੈ ।
ਮੈਂ ਕਮਲੀ ਨੂੰ ਸਾਰ ਨਾ ਆਈ ।
ਕੰਤ-ਵਿਛੋੜਾ ਹੈ ਦੁਖ ਦਾਈ ।
ਪਤਾ ਹੁੰਦਾ ਸਤਿਗੁਰ ਰੁੱਸ ਜਾਣਾਂ ।
ਗਲ ਪੱਲਾ ਪਾਕੇ ਸੀ ਮਨਾਣਾਂ ।
ਹੁਣ ਮੇਰਾ ਕੋਈ ਰਿਹਾ ਨਾ ਮੋਲ ।
ਸੱਦ ਲੈ ਸਤਿਗੁਰ ਆਪਣੇ ਕੋਲ ।

ਜਿੱਥੇ ਹੈਂ ਤੂੰ ਉਥੇ ਹੀ ਰਹੀਏ ।
ਕਾਹਨੂੰ ਪਇ ਵਿਛੋੜਾ ਸਹੀਏ ।
ਮੈਂ ਮੂਰਖ ਸਾਂ ਮੁੱਗਧ ਅਜਾਨ ।
ਆਪਣਾਂ ਜਾਣ ਦਿੱਤਾ ਸਨਮਾਨ ।
ਹੁਕਮ ਹੁੰਦਾ, ਤੱਕੜੇ ਹੋ ਬੋਲੋ ।
ਨਿਰਪੱਖ ਗੱਲ ਸੱਚੋ ਸੱਚ ਖੋਲੋ ।
ਹੁਣ ਮੇਰਾ ਹੈ ਮੁਸ਼ਕਲ ਬੋਲ ।
ਤੈਂ ਬਿਨ ਦੁਖੀਆ ਹਾਂ ਮੈਂ, ਢੋਲ ।
ਜੱਗਜੀਤ ਤੇਰਾ ਜੁਗ ਜੁਗ ਜੀਵੇ ।
ਸਭ ਸ੍ਰਿਸ਼ਟੀ ਦਾ ਗੁਰ ਸਦੀਵੇ ।
ਸ੍ਰੀ ਬੀਰ ਸਿੰਘ ਜੀ, ਮਹਾਰਾਜ ।
ਆਗਿਆਪਾਲ ਭਰਾਤਾ ਰਾਜ ।
ਸਭ ਦੀ ਪੂਰੀ ਕਰਨ ਸੰਭਾਲ ।
ਊਚ ਨੀਚ ਨੂੰ ਰਖਣ ਨਾਲ ।
ਅੰਤਕ ਮੇਰੀ ਇਹ ਅਰਦਾਸ ।
"ਇਨਸਾਫ" ਰਖੋ ਚਰਨਾਂ ਦੇ ਪਾਸ ।

# ਸਦ ਉਪਦੇਸ਼

(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਬੈਂਕੋਕ ਵਿਚ, ਅਖੀਰਲੀ ਫੇਰੀ, ਤੇ ਫੇਰੀ ਦੇ ਅਖੀਰਲੇ ਦਿਨ, ਦਾਸ ਦੇ ਬੰਗਲੇ ਵਿਚ ਕੀਤੀ ਗਈ ਕਥਾ ਦੀ ਭਰੀ ਹੋਈ ਟੇਪ ਵਿਚੋਂ)।

ਬੈਂਕੋਕ ਵਿਚ ਵਡ ਪਰਤਾਪੀ, ਏਹ ਸੀ ਕਥਾ ਸੁਨਾਈ ।
ਲ਼ੀਲਾ ਜਿਸਦੀ ਮਹਾਂ ਮਹਿਮ ਸੀ, ਮੈਥੋਂ ਕਥੀ ਨਾ ਜਾਈ।
ਇਕ ਦੂਜੇ ਦਾ ਬੁਰਾ ਨਾ ਤੱਕੋ, ਤੇ ਨੀਵਿਆਂ ਨੂੰ ਕਰੋ ਉਚੇਰੇ।
ਜੇ ਨੀਵਿਆਂ ਨੂੰ ਉੱਚ ਨਾ ਕਰੋ, ਫਿਰ ਉੱਚਿਆਂ ਨਾ ਕਰੋ ਹਠੇਰੇ।
ਕੱਲੇ ਕੱਲੇ ਨੂੰ ਕੀ ਆਖਾਂ, ਤਿਆਗੋ ਈਰਖਾ ਸਾਰੇ।
ਦੁਸ਼ਮਣ ਦਾ ਵੀ ਭਲਾ ਮਨਾਓ, ਇਹ ਗੁਣ ਵੱਡੇ ਭਾਰੇ।
ਹੱਕ ਬਿਗਾਨਾਂ ਮੁਰਦਾ ਸਮਝੋ, ਇਹ ਕੁਤਿਆਂ ਦਾ ਖਾਣਾਂ।
ਸੰਤ ਖਾਲਸਾ ਨਾਮ ਤੁਹਾਡਾ, ਆਪਣਾ ਆਪ ਬਚਾਣਾਂ।
ਨਾ ਜਾਣਾ ਕਿ ਤੁਰੇ ਜਾਂਦਿਆਂ ਹੀ ਜਮ ਕਾਲ ਆ ਜਾਵੇ।
ਕੀ ਭਰਵਾਸਾ ਇਸ ਜਿੰਦੜੀ ਦਾ, ਸਾਹ ਆਇਆ ਨਾ ਜਾਵੇ।
ਇਤ ਆਦਿਕ ਸਨਕਥਾ ਬਹੁਤੀਆਂ, ਸਤਿਗੁਰ ਉਚਾਰ ਸੁਣਾਈਆਂ।
ਨਿਆਉਂ ਕਾਰੀ "ਇਨਸਾਫ" ਦੀ ਵਿਧੀਆਂ ਸੰਗਤ ਨੂੰ-
ਸਮਝਾਈਆਂ ।

# ਸ਼ੁਭ ਬਚਨ

ਸਾਲੀ, ਨੂੰਹ ਅਤੇ ਭਰਜਾਈ ।
ਮੈਲੀ ਨਜ਼ਰੀਂ ਤਕੋ ਨਾ ਭਾਈ ।
ਨਾਰ ਪਰਾਈ, ਓਪਰਾ ਧਨ ।
ਇਸ ਤੇ ਨਹੀਂ ਡੁਲਾਇਓ ਮਨ ।
ਮਨ ਅਪਣੇ ਨੂੰ ਦ੍ਰਿੜ ਕਰ ਰਖੋ ।
ਕੌੜਾ ਬਚਨ ਛੁਰੀ ਸਮ ਦਖੋ ।

ਸਭਨਾਂ ਦੇ ਸੰਗ ਕਰੋ ਪਿਆਰ ।
ਹੋਵੋ ਸਭ ਦੇ ਸ਼ੁਕਰ ਗੁਜ਼ਾਰ ।
ਪਰ ਹਿਰਦਾ ਨਾ ਮੂਲ ਦੁਖਾਓ।
ਅਪਣੇ ਵਿਚ ਹੀ ਦੋਸ਼ ਗਿਨਾਓ ।
ਨਾ ਕੋਈ ਵੈਰੀ ਨਹੀਂ ਬਿਗਾਨਾ।
ਸਭਨਾਂ ਦੇ ਸੰਗ ਰਹੋ ਸਮਾਨਾ ।
ਕਰੋ ਨ ਮਾਇਆ ਦਾ ਹੰਕਾਰ ।
ਪੰਛੀ ਇਸ ਨੂੰ ਸਮਝੋ ਯਾਰ ।
ਬੁਰਾ ਨ ਚਿਤਵੋ ਬੁਰਾ ਨਾ ਆਖੋ।
ਦੋ ਗੱਲਾਂ ਇਹ ਦ੍ਰਿੜ ਕਰ ਰਾਖੋ ।
ਵਡਾ ਪਾਪ, ਘਾਤ ਵਿਸ਼ਵਾਸ ।
ਕਰ ਦੇਂਦਾ ਕੁਝ ਕਰਮਾਂ ਨਾਸ ।
ਜ਼ੁਲਮ ਜ਼ੋਰ ਨਾ ਵਰਤੋ ਭਾਈ ।
ਗੁਰਬਾਣੀ ਵਿਚ ਇਹ ਤੁਕ ਆਈ ।
ਭਲਾ, ਬੁਰੇ ਦਾ ਸੱਚ ਹੀ ਕੀਜੈ ।
ਮਨ ਆਪਣੇ ਵਿਚ ਕਰੋਧ ਨਾ ਖੀਝੈ ।
ਵਡ ਪ੍ਰਤਾਪੀ ਸੀ ਇਹ ਗਾਇਆ ।
ਤਾਂ ਮੈਂ ਲਿਖ ਕੇ ਆਖ ਸੁਣਾਇਆ ।
ਵਡ ਪ੍ਰਤਾਪੀ ਸਤਿਗੁਰੂ ਮੇਰੇ ।
ਕੀ ਕੀ ਬਿਆਨ ਕਰਾਂ ਗੁਨ ਤੇਰੇ ।
ਟਕਾ ਧਰਮ ਦਾ ਬਣ ਜਾਇ ਲੱਖਾਂ ।
ਲੱਖ, ਪਾਪ ਦੇ ਉਡਣ ਜਿਉਂ ਕੱਖਾਂ ।
ਲੋਭ ਲਹਿਰ ਦੇ ਹੋ ਨ ਸ਼ਿਕਾਰ ।
ਸਤਿ ਸੰਤੋਖ ਰਖੋ ਦਿਲ ਧਾਰ ।
ਮਨ ਮਿਲਿਆ, ਤਾਂ ਬਚਨ ਆਲਾਓ ।

ਨਹੀਂ ਤਾਂ ਚੰਗਾ, ਚੁਪ ਕਰ ਜਾਓ।
ਮੰਦਾ ਬੋਲ ਕਦੇ ਨਾ ਕਹਿਣਾ।
ਇਸ ਦੁਨੀਆਂ ਵਿੱਚ ਬਹਿ ਨ ਰਹਿਣਾ।
ਵਡ ਪਰਤਾਪੀ ਦਾ ਫਰਮਾਨ।
ਪੱਕਾ ਰੱਖੋ ਧਰਮ ਈਮਾਨ।
ਹਕ ਬਿਗਾਨਾ ਗਾਂ ਤੇ ਸੂਰ।
ਦੋਨਾਂ ਨੂੰ ਸੀ ਕਿਹਾ ਹਜ਼ੂਰ।
ਦਸਵੇਂ ਗੁਰ ਸੀ ਇਹੋ ਸਿਖਾਇਆ।
ਬਾਰ੍ਹਵੇਂ ਗੁਰ ਭੀ ਇਹੋ ਪੜ੍ਹਾਇਆ।
ਵਸਤ ਬਿਗਾਨੀ ਸਮਝ ਅਮਾਨਤ।
ਇਸਦੇ ਵਿਚ ਨਾ ਕਰੋ ਖਿਆਨਤ।
ਜਿਸ ਨੇ ਕੀਤਾ ਹੈ ਇਤਬਾਰ।
ਉਸ ਸੰਗ ਸੁਚਾ ਕਰੋ ਵਿਹਾਰ।
ਹੋਵੋ ਉਸਦੇ ਸ਼ੁਕਰ ਗੁਜ਼ਾਰ।
ਭੁਲ ਨਾ ਕਰੀਓ ਮਿਤਰ ਮਾਰ।
ਸੋਚ ਸਮਝ ਕੇ ਬਚਨ ਅਲਾਓ।
ਜੋ ਬੋਲੇ ਸੋ ਪੂਰ ਵਖਾਓ।
ਸੱਚਾ ਮਿੱਠਾ ਬਚਨ ਅਲਾਓ।
ਹਓਂ ਵਿੱਚ ਆ ਕੇ ਦੇਰ ਨਾ ਲਾਓ।
ਕਪਟ ਰੱਖ ਨਾ ਬੋਲੋ ਭਾਈ।
ਛੱਲ ਫਰੇਬ ਨਾ ਵਰਤੋ ਭਾਈ।
ਇਸ ਮਾਇਆ ਨੇ ਸੰਗ ਨਾ ਜਾਣਾ।
ਇਸ ਪਿਛੇ ਕਿਉਂ ਧਰਮ ਗਵਾਣਾ।
ਕਿਰਤ ਧਰਮ ਦੀ ਕਰਕੇ ਖਾਓ।
ਵਸਤ ਬਗਾਨੀ- ਹੱਥ ਨਾ ਲਾਓ।

ਝੂਠੀ ਗੱਲ ਭੁਲਕੇ ਨਾ ਕਰਨੀ ।
ਸੱਚ 'ਇਨਸਾਫ' ਦੇ ਲਗਣਾ ਚਰਨੀਂ ।

# ਫੈਸ਼ਨ ਤੇ ਟੈਲੀਵੀਜ਼ਨ ਬਾਰੇ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਭਾਰਤ ਦੇ ਉਸੇ ਸਿਧਾਂਤ ਦੇ ਪਰਚਾਰਕ ਸਨ ; ਜਿਹੜਾ ਹਜ਼ਾਰਾਂ ਸਾਲਾਂ ਦੇ ਤਜੱਰਬੇ ਦੇ ਅਧਾਰ ਤੇ ਨਿਸਚਿਤ ਕੀਤਾ ਗਿਆ ਸੀ । ਆਪ ਜੀ ਆਪਣੇ ਉਪਦੇਸ਼ਾਂ ਵਿਚ ਇਸ ਨੀਤੀ-ਵਾਕ ਨੂੰ ਦੁਹਰਾਇਆ ਕਰਦੇ :

ਭੋਜਨ, ਭਜਨ, ਖਜ਼ਾਨਾ, ਨਾਰੀ ।
ਚਾਰੇ ਪਰਦੇ ਕੇ ਅਧਿਕਾਰੀ ।

ਆਪ ਜੀ ਦਾ ਇਹ ਮਨੋਰਥ ਤਾਂ ਕਦੇ ਨਹੀਂ ਹੋਇਆ ਕਿ ਉਨ੍ਹਾਂ ਦੇ ਸੇਵਕ ਘਰਾਂ ਵਿੱਚ ਘੁੰਡ ਕੱਢਿਆ ਜਾਇ ਜਾਂ ਬਜ਼ੁਰਗਾਂ ਨੂੰ ਪਿੱਠ ਕਰਕੇ ਬੈਠਿਆ ਜਾਇ ; ਸਗੋਂ ਸਾਫ ਸ਼ਬਦਾਂ ਵਿਚ ਇਹ ਹੈ ਕਿ ਬੀਬੀਆਂ ਭੈਣਾਂ ਅਣ-ਕੱਜੇ ਅੰਗੀਂ ਨਾ ਫਿਰਨ ਤੇ ਜਾਂ ਸਿਰੋਂ ਨੰਗੀਆਂ ਅਥਵਾ ਬਾਰੀਕ ਕਪੜਿਆਂ ਵਿਚ ਵਿਚਰਦੀਆਂ ਆਪਣੇ ਤਨ-ਮਨਦਾ ਵਿਖਾਲਾ ਨਾ ਪਾਂਦੀਆਂ ਫਿਰਨ ।

ਭਾਰਤ ਵਰਸ਼ ਵਿਚ ਇਹ ਗੱਲ ਆਮ ਸੁਣੀ ਜਾਂਦੀ ਹੈ ਕਿ ਪੁਰਸ਼ਾਂ ਨਾਲੋਂ ਇਸਤਰੀ ਜਾਤੀ ਨੂੰ ਬਹੁਤਾ ਪਰਦੇ ਦੀ ਜ਼ਰੂਰਤ ਹੈ । ਜਿਵੇਂ ਕਿ ਮਰਦ ਤਾਂ ਲੰਗੋਟਾ ਕੱਸ ਕੇ ਵੀ ਘਰ-ਬਾਹਰ ਕੰਮ ਕਰ ਸਕਦਾ ਹੈ, ਪਰ ਇਸਤਰੀਆਂ ਨੂੰ ਆਪਣੇ ਘਰ ਦੇ ਅੰਦਰ ਵੀ ਤਿੰਨਾਂ ਕਪੜਿਆਂ ਤੋਂ ਬਿਨਾਂ ਬੜੀ ਮੁਸ਼ਕਲ ਮਹਿਸੂਸ ਹੁੰਦੀ ਹੈ । ਸਿਰ

ਤੇ ਕੱਪੜਾ ਲੈਣ ਤੋਂ ਬਿਨਾਂ ਤਾਂ ਇਸਤਰੀਆਂ ਨੂੰ ਘਰ ਦੀਆਂ ਦਲੀਜਾਂ ਤੋਂ ਬਾਹਰ ਪੈਰ ਧਰਨਾ ਵੀ ਬੜੀ ਸ਼ਰਮ ਵਾਲੀ ਗੱਲ ਜਾਪਦੀ ਸੀ।

ਡਿਉੜੀਆਂ ਵਿਚ, ਰੱਲ ਕੇ ਚਰਖੇ ਕਤਦੀਆਂ ਜਾਂ ਕਸੀਦੇ ਕਢਦੀਆਂ ਬੀਬੀਆਂ ਦੇ ਭੋਲੇ ਭਾ ਸਿਰੋਂ ਲੱਥ ਗਏ ਲੀੜੇ ਨੂੰ ਜੇ ਕਦੀ ਕੋਲੋਂ ਲੰਘਦਾ ਕੋਈ ਆਦਮੀ ਸੁਭਾਵਕੋਂ ਹੀ ਵੇਖ ਜਾਂਦਾ ਤਾਂ ਨੰਗੇ ਸਿਰ ਵਾਲੀ ਬੀਬੀ ਸ਼ਰਮ ਨਾਲ ਲਾਲ ਹੋ ਜਾਂਦੀ ਤੇ ਭਰਮ ਜੇਹੇ ਵਿਚ ਪੈ ਕੇ ਅਭੜ ਵਾਹੇ ਮੂੰਹੋਂ ਕਹਿ ਉਠਦੀ—"ਹਾਇ ਮੈਂ ਮਰ ਗਈ। ਮੇਰਾ ਨੰਗਾ ਸਿਰ ਦੇਖ ਜਾਣ ਵਾਲਾ ਭਾਈ ਦਿਲ ਵਿਚ ਕੀ ਸੋਚਦਾ ਹੋਵੇਗਾ, ਕਿ ਇਹ ਕੁੜੀ ਬੜੀ ਬੇ-ਸ਼ਰਮ ਹੈ।" ਭਲੇ ਮਾਣਸਾਂ ਦੇ ਸਾਊ ਲੜਕੇ ਵੀ ਜੇ ਕਿਸੇ ਬੀਬੀ ਭੈਣ ਦੇ ਸਿਰੋਂ ਲੱਥ ਗਿਆ ਲੀੜਾ ਸੁਤੇ ਹੀ ਵੇਖ ਲੈਂਦੇ ਤਾਂ ਆਪਣਾ ਮੂੰਹ ਤੇ ਅੱਖਾਂ ਲਾਹਮੇ ਭੁਵਾਂ ਕੇ ਲੰਘ ਜਾਂਦੇ, ਉਹ ਖੁਦ ਹੀ ਸ਼ਰਮ ਮਹਿਸੂਸ ਕਰਦੇ।

ਪਰ ਅੱਜ ਦੇ ਭਾਰਤ ਵਾਸੀ ਪਤਾ ਨਹੀਂ ਕਿਧਰ ਨੂੰ ਜਾ ਰਹੇ ਹਨ। ਇਸਤਰੀ ਜਾਤੀ ਦੀ ਸ਼ਰਮ ਤੇ ਗੈਰਤ ਖ਼ਤਮ ਹੁੰਦੀ ਚਲੀ ਜਾ ਰਹੀ ਹੈ। ਜਵਾਨ ਬੀਬੀਆਂ ਤੇ ਬਿਨਾ ਵਡੇਰੀ ਉਮਰ ਤੇ ਚਿੱਟੇ ਵਾਲਾਂ ਵਾਲੀਆਂ ਮਾਈਆਂ ਭੈਣਾਂ ਵੀ ਬਜ਼ਾਰਾਂ ਵਿੱਚ ਨੰਗੇ ਸਿਰ ਫਿਰਦੀਆਂ ਨਜ਼ਰ ਆਉਂਦੀਆਂ ਹਨ। ਇਸ ਬੇ-ਸ਼ਰਮੀ ਦੀ ਹਵਾ ਏਨੀ ਪਿਆਰੀ ਜਾਣ ਲੱਗ ਪਈ ਹੈ ਕਿ ਜਿਥੇ ਅੱਗੇ ਕਪੜਾ ਸਿਰ ਤੇ ਰੱਖਿਆਂ ਇਸਤਰੀਆਂ ਪਰਸੰਨ ਹੁੰਦੀਆਂ ਸਨ, ਹੁਣ ਬਾਜ਼ਾਰਾਂ ਵਿਚ ਨੰਗੇ ਸਿਰ ਫਿਰਦਿਆਂ ਖੁਸ਼ੀ ਅਨੁਭਵ ਕਰਦੀਆਂ ਹਨ।

ਸਾਰਾ ਸ਼ਿੰਗਾਰ ਅਤੇ ਫੈਸ਼ਨ ਪਤੀ ਦੀ ਪ੍ਰਸੰਨਤਾ ਲਈ ਘਰ ਵਿਚ ਕੀਤਾ ਜਾ ਸਕਦਾ ਏ, ਉਹ ਵੀ ਜੇ ਪਤੀ ਮਜਬੂਰ ਹੀ ਕਰੇ; ਪਰ ਬਜ਼ਾਰ ਵਿਚ ਤਾਂ ਹਰ ਤਰ੍ਹਾਂ ਸਾਦਾ ਤੇ ਸ਼ੋਭਾ ਯੁਕਤ ਕੱਪੜੇ ਪਾ ਕੇ ਜਾਣ-ਦੀ ਜ਼ਰੂਰਤ ਹੈ। ਦੇਖਣ ਵਿਚ ਇਹ ਆ ਰਿਹਾ ਹੈ ਕਿ ਪਤੀ ਵਿਚਾਰੇ ਲਈ ਤਾਂ ਘਰ ਵਿੱਚ ਵੇਖਣ ਲਈ ਸਿਰ ਦੀਆਂ ਲਿਟਾਂ ਖਿੱਲਰ ਕੇ ਨਾ-

ਸਾਫ ਮੂੰਹ ਤੇ ਲਮਕੀਆਂ ਫ਼ਿਰਦੀਆਂ ਹਨ। ਲੱਕ ਦਾ ਪੇਟੀ ਕੋਟ ਗਲੇ ਦਾ ਜੈਂਪਰ ਮੈਲਾ ਕੁਚੈਲਾ ਹੈ। ਘਰ ਦੇ ਇੰਤਜ਼ਾਮ ਨੂੰ ਵੇਖਿਆਂ ਹੋਰ ਵੀ ਬੇ-ਧਿਯਾਨੀ ਦਾ ਪਤਾ ਲਗਦਾ ਹੈ। ਕਿਧਰੇ ਜੂਠੇ ਭਾਂਡਿਆਂ ਦਾ ਢੇਰ ਕਿਧਰੇ ਧੋਣ ਵਾਲਿਆਂ ਕਪੜਿਆਂ ਦਾ ਅੰਬਾਰ, ਕਿਧਰੇ ਬੱਚੇ ਦੀ ਟੱਟੀ ਤੇ ਮੱਖੀਆਂ ਭਿਣਭਿਣਾ ਰਹੀਆਂ ਹਨ ਕਿਧਰੇ ਹੋਰ ਵਸਤਾਂ ਥਾਂਓ ਕਥਾਂਅ ਪਈਆਂ ਘਰ ਦੀ ਸੁਆਣੀ ਦੀ ਅਕਲ ਦਾ ਪਤਾ ਦੇ ਰਹੀਆਂ ਹਨ। ਅਜੇਹੀ ਬੀਬੀ ਨੇ ਜਦੋਂ ਵੀ ਬਜ਼ਾਰ ਵੱਲ ਮੂੰਹ ਕਰਨਾਂ ਹੋਵੇਗਾ ਵਧ ਤੋਂ ਵਧ ਫੈਸ਼ਨ ਪੂਰਾ ਕਰਕੇ ਜਾਵੇਗੀ। ਇਸ ਦਾ ਅਰਥ ਇਹ ਹੋਇਆ ਕਿ ਪਤੀ ਲਈ ਘਰ ਵੀ ਨਰਕ ਹੀ ਹੈ- ਪਰ ਬਾਹਰ ਦਿਆਂ ਲਈ ਫਬਣ ਹਮੇਸ਼ਾਂ ਤਿਆਰ ਰਹਿੰਦੀ ਹੈ।

ਬਜ਼ਾਰਾਂ ਵਿਚ ਫਿਰਨ ਲਈ, ਹਜ਼ਾਰਾਂ ਦੀ ਤਾਦਾਦ ਵਿੱਚ ਜੁੜੇ ਮਨੁਖਾਂ ਵਿਚ ਜਾਣ ਲਈ ਵਧੀਆ ਤੇ ਚੰਗੇ ਸ਼ੋ ਵਾਲੇ ਕੱਪੜੇ ਪਹਿਨੇ ਜਾਣਗੇ। ਅੰਗ-ਉਭਰਾਊ ਫੈਸ਼ਨ ਕਰਨਗੀਆਂ ਕਿ ਵੱਡੇ ਤੋਂ ਵੱਡਾ ਭਲਾਮਾਣਸ ਵੀ ਨਿਗਾਹ ਚੁਕ ਵੇਖਣ ਲਈ ਮਜਬੂਰ ਹੋਵੇਗਾ। ਨੇਕ ਮਨੁੱਖ ਤਾਂ ਅਜਿਹੇ ਬੇਲੋੜੇ ਦ੍ਰਿਸ਼ ਨੂੰ ਘਿਰਨਾ ਹੀ ਕਰਦੇ ਹਨ ਪਰ ਬਦਮਾਸ਼ ਤੇ ਗੁਡੇ ਬੰਦਿਆਂ ਲਈ ਅਜਿਹੀ ਤੀਵੀਂ ਆਤਸ਼ੀ ਮਸਾਲਾ ਬਣ ਜਾਂਦੀ ਹੈ ਤੇ ਉਹ ਜੋ ਕੁਛ ਵੀ ਉਨ੍ਹਾਂ ਤੋਂ ਬਣ ਆਵੇ, ਕਾਮ ਵਾਸ਼ਨਾ ਦੇ ਸਤਾਏ ਹੋਏ' ਕਰਨੋ ਬਾਜ਼ ਨਹੀਂ ਆਉਂਦੇ।

ਭਾਰਤ ਭਰ ਦੇ ਤਮਾਮ ਮਜ਼ਹਬਾਂ ਵਿੱਚ ਫੈਸ਼ਨ ਪ੍ਰਸਤੀ ਦਾ ਅਜੇਹਾ ਬੋਲ ਬਾਲਾ ਹੋ ਗਿਆ ਹੈ ਕਿ ਕਿਸੇ ਭਲੇ ਦੀ ਆਸ ਨਹੀਂ ਜਾਪਦੀ, ਹੋਰ ਤਾਂ ਹੋਰ ਨਾਮਧਾਰੀ ਘਰਾਂ ਵਿੱਚ ਵੀ ਏਹ ਬਿਮਾਰੀ ਪੈਰ ਜਮਾਣ ਦੀ ਦਲੇਰੀ ਕਰ ਰਹੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਸਾਦਗੀ ਦਾ ਸਾਨੂੰ ਸੁਨੇਹਾ ਦਿਤਾ ਸੀ ਉਹ ਸਾਥੋਂ ਦੂਰ ਨਸਦੀ ਜਾਪ ਰਹੀ ਹੈ।

ਪਤੀ ਬਰਤਾ ਇਸਤਰੀਆਂ ਦਾ ਫੈਸ਼ਨ ਤੇ ਸ਼ਿੰਗਾਰ ਤਾਂ ਕੇਵਲ

ਪਤੀ ਦੀ ਚਾਰ ਦੀਵਾਰੀ ਦੇ ਅੰਦਰ ਹੀ ਹੁੰਦਾ ਹੈ। ਉਹ ਬਾਹਰ ਜਾਣ ਲੱਗੀਆਂ ਸਾਫ ਸੁਥਰੇ ਤੇ ਸਾਧੂਆਂ ਵਾਲੇ ਸਾਦਾ ਢੰਗ ਦੇ ਕੱਪੜੇ ਪਾ ਕੇ ਨਿਕਲਣਗੀਆਂ। ਉਹਨਾਂ ਦੀਆਂ ਨਜ਼ਰਾਂ ਨੀਵੀਆਂ ਹੋਣਗੀਆਂ, ਬੋਲ-ਚਾਲ ਵਿਚ ਸੰਕੋਚ ਹੋਵੇਗਾ। ਪਰਾਏ ਪੁਰਸ਼ ਨਾਲ ਹੱਸ ਹੱਸ ਗੱਲਾਂ ਨਹੀਂ ਕਰਨਗੀਆਂ। ਉਹਨਾਂ ਨੂੰ ਡਰ ਰਹੇਗਾ ਕਿ ਉਨ੍ਹਾਂ ਦੇ ਪੈਰਾਂ ਤੇ ਵੀ ਕੋਈ ਮੈਲੀ ਨਜ਼ਰ ਨਾ ਰਖੇ। ਅਜੇਹੀਆਂ ਸਾਦਗੀ ਪਹਿਰਾਵੇ ਵਾਲੀਆਂ ਤੇ ਸਿਆਣੀਆਂ ਨੇਕ ਇਸਤਰੀਆਂ ਦੇ ਮਸਤਕ ਤੇ ਜਲਾਲ ਨੂੰ ਤਕ ਕੇ ਛੇਤੀ ਕੀਤਿਆਂ ਭੈੜੇ ਬੰਦਿਆਂ ਨੂੰ ਤਕਣ ਬੋਲਣ ਜਾਂ ਮੈਲਾ ਵੇਖਣ ਦੀ ਜੁਰਅਤ ਨਹੀਂ ਪੈਂਦੀ। ਪਤੀਵਰਤਾ ਧਰਮ ਵੀ ਅਜੇਹੀਆਂ ਇਸਤ੍ਰੀਆਂ ਦੀ ਹਰ ਥਾਂ ਮਦਦ ਕਰਦਾ ਹੈ।

ਸ੍ਰੀ ਸਤਿਗੁਰੂ ਪ੍ਰਤਾਪਸਿੰਘ ਜੀ ਅਤੇ ਉਨ੍ਹਾਂ ਦੇ ਗੱਦੀ ਨਸ਼ੀਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਦਾ ਹੀ ਨਾਮਧਾਰੀ ਘਰਾਣਿਆਂ ਨੂੰ ਫੈਸ਼ਨ ਦੇ ਇਸ ਅਮੋੜ ਮੁਕਾਬਲੇ ਵਿੱਚ ਪੈਣੋਂ ਵਰਜਿਆ ਹੈ ਤੇ ਆਪਣੇ ਦੀਵਾਨਾਂ ਵਿੱਚ ਸਾਦਾ ਸਫੇਦ ਅਤੇ ਨਾ- ਨੰਗੇ ਬਸਤਰ ਪਹਿਣ ਕੇ ਆਉਣ ਦਾ ਹੁਕਮ ਦਿਤਾ ਹੋਇਆ ਹੈ; ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਨਵੀਂ ਪਨੀਰੀ ਤਾਂ ਬਾਜ਼ਾਰ ਵਿੱਚ ਆਮ ਲੋਕਾਂ ਦਾ ਮੁਕਾ-ਬਲਾ ਕਰਨ ਲਗ ਪਈ ਹੈ।

ਅਟਲ ਪਰਤਾਪੀ ਤੇ ਜਗਜੀਤ ਸਤਿਗੁਰੂ ਜੀ ਨੇ ਨੌਜਵਾਨਾਂ ਤੇ ਦੂਜਿਆਂ ਨੂੰ ਫਿਲਮ ਵੇਖਣ ਦੀ ਚੰਦਰੀ ਚੇਟਕ ਤੋਂ ਵੀ ਬਾਰ ਬਾਰ ਹਟਕਿਆ ਹੈ, ਪਰ ਇਹ ਮਨ--ਮੈਲੇ ਕਰੂ ਸ਼ੌਕ ਕਿਸੇ ਰੋਕ ਵਿਚ ਨਹੀਂ ਆਉਂਦਾ ਲਗਦਾ। ਸਤਿਗੁਰੂ ਜੀ ਸਦਾ ਹੀ ਪੱਕੀ ਕਰਦੇ ਹਨ ਕਿ ਗੁਰ ਸਿਖਾਂ ਨੂੰ ਫਿਲਮ ਦੀਆਂ ਬੁਰਾਈਆਂ ਨੂੰ ਚੇਤੇ ਰਖਣਾ ਚਾਹੀਦਾ ਹੈ। (੧) ਇਸ ਨਾਲ ਅਖਲਾਕ ਦਾ ਵਿਗਾੜ। (੨) ਨਜ਼ਰ ਨੂੰ ਨੁਕਸਾਨ। (੩) ਸ਼ੁਭ ਸਮੇਂ ਦਾ ਅਸ਼ੁਭ ਵਿਚਾਰਾਂ ਲਈ ਵਰਤਨਾ (੪) ਮਿਹਨਤ ਨਾਲ ਕਮਾਏ ਪੈਸੇ ਦੀ ਫਜ਼ੂਲ ਖਰਚੀ। ਅਤੇ (੫) ਹੋਰ

ਬੁਰਾਈਆਂ ਲਈ ਰਸਤਾ ਪਧਰਾ ਕਰਨਾ ।

ਭਾਰਤ ਵਿਚ ਤਾਂ ਸ਼ਾਇਦ ਅਜੇ ਨਹੀਂ ਪਰ ਗ਼ੈਰ ਦੇਸ਼ਾਂ ਵਿੱਚ ਪਰਚਲਤ ਟੈਲੀਵੀਜ਼ਨ ਦੀ ਕਾਢ ਨੇ, ਸਿਨਮਾ ਦੇ ਨੰਗੇਜ ਤੇ ਭੈੜ ਨੂੰ ਇਕ ਸ਼ਹਿਰ ਦੀਆਂ ਕੁਛ ਥਾਵਾਂ ਤੋਂ ਉਠਾਕੇ ਜਿਵੇਂ ਘਰ ਘਰ ਲੈ ਆਂਦਾਂ ਹੋਵੇ । ਇਹ ਸਿਨਮਾ ਨਾਲੋ ਵੀ ਕਈ ਪੱਖਾਂ ਤੋਂ ਭੈੜੀ ਚੀਜ਼ ਹੈ । ਇਸ ਨੂੰ ਪਿਉ ਧੀ, ਮਾਂ ਪੁਤ, ਭੈਣ-ਭਰਾ ਕੋਲ ਬੈਠ ਕੇ ਨਹੀਂ ਵੇਖ ਸਕਦੇ। ਸਾਡੇ ਦੇਸ਼ ਨੇ ਸ਼ਰਮ ਵਾਲੀਆਂ ਜੋ ਹੱਦਾਂ ਮੁਕਰਰ ਕੀਤੀ ਰਖੀਆਂ ਸਨ, ਉਨ੍ਹਾਂ ਤੇ ਪਾਣੀ ਫਿਰ ਰਿਹਾ ਹੈ । ਜੋ ਗੱਲਾਂ ਭੈਣ ਭਰਾ, ਪਿਉ-ਧੀ ਤੇ ਮਾਂ ਪੁਤ ਉਂਜ ਕਦੇ ਨਹੀਂ ਕਰ ਸਕਦੇ ਉਹ ਟੈਲੀਵੀਜ਼ਨ ਦੇ ਪਰਦੇ ਤੇ ਘਰ ਬੈਠਕੇ ਸਭੇ ਸੁਣਦੇ ਤੇ ਵੇਖਦੇ ਹਨ । ਤੇ ਕੋਈ ਸ਼ੱਕ ਨਹੀਂ ਕਿ ਰਿਖੀਆਂ ਦਾ ਦੇਸ ਭਾਰਤ ਜਿਸ ਰਾਹੇ ਪੈ ਗਿਆ ਹੈ, ਕਿਸੇ ਦਿਨ ਏਥੇ ਵੀ ਇਸ ਬੇਸ਼ਰਮੀ ਦਾ ਘਰ ਵਾਸ ਹੋਵੇ ਗਾ ।

ਸਾਡੇ ਮਾਸੂਮ ਬੱਚੇ, ਜਿਨ੍ਹਾਂ ਨੂੰ ਅਸਾਂ ਇਨ੍ਹਾਂ ਵਿਕਾਰਾਂ ਭਰੀਆ ਗੱਲਾਂ ਤੋਂ ੧੪–੧੫ ਸਾਲ ਦੀ ਓਮਰ ਤਕ ਅਨਜਾਨ ਰਖਣਾ ਸੀ ਉਹ ਅੱਜ ਉਮਰ ਤੋਂ ਪਹਿਲਾਂ ਹੀ ਏਸ ਬੇਸ਼ਰਮ-ਬਾਜ਼ਾਰ ਵਿੱਚ ਦਾਖਲ ਹੋਕੇ ਜੀਵਨ ਨਾਸ ਦੇ ਰਾਹੇ ਪੈ ਤੁਰਨ ਗੇ। ਅਜੇ ਕੂਲੇ ਕੂਲੇ ਬੂਟੇ, ਜਿਨ੍ਹਾਂ ਦੀਆਂ ਲਗਰਾਂ ਫੈਲਣੀਆਂ ਹਨ, ਜਿਨ੍ਹਾਂ ਨੂੰ ਕੁਸੰਗਤੋਂ ਅਤੇ ਭੈੜੀਆਂ ਵਾਦੀਆਂ ਤੋਂ ਬਚਾਕੇ ਪਰਵਾਨ ਚੜ੍ਹਾਨਾ ਹੈ ਜਿਨ੍ਹਾਂ ਨੂੰ ਸੁਹਣੀ ਜਵਾਨੀ ਦਾ ਭਾਗੀ ਬਨਾਣਾ ਹੈ, ਉਨ੍ਹਾਂ ਨੂੰ ਜੇ ਅਵਾਰਾ ਫਿਰਨੋਂ ਨਾ ਰੋਕਿਆ ਤਾਂ ਸਿਨਮਾ ਦੀ ਚੇਟਕ ਤੇ ਟੈਲੀਵੀਜ਼ਨ ਦੇ ਸੁਆਦ ਤੋਂ ਨਾ ਵਰਜਿਆ ਤਾਂ ਭਲੇ ਦੀ ਆਸ ਨਹੀਂ ਹੋ ਸਕਦੀ । ਲੁੱਚੇ ਲਫ਼ੰਗੇ ਤੇ ਵਿਭਚਾਰੀ ਬੱਚਿਆਂ ਤੋਂ ਚੰਗਾ ਭਾਰਤ ਨਹੀਂ ਉਸਰਨ ਲੱਗਾ ।

ਟੈਲੀਵੀਜ਼ਨ ਦੀ ਗੱਲ ਕਰ ਰਹੇ ਸਾਂ । ਭਾਰਤ ਵਿਚ ਇਸ ਦੀਆਂ ਤਿਆਰੀਆਂ ਹੋ ਰਹੀਆਂ ਸੁਣਦੇ ਹਾਂ ਪਰ ਯੂਰਪ ਦੇ ਮੁਲਕਾਂ ਵਿਚ ਇਹ ਆਮ ਹੈ । ਬੈਂਕੋਕ ਵਿਚ ਤਾਂ ਸਿਆਮੀ, ਚੀਨੀ ਤਾਂ ਦਰ

ਕਿਨਾਰ ਹਰ ਇਕ ਪੰਜਾਬੀ, ਖਾਸ ਕਰ ਅਮੀਰ ਘਰ ਕੋਈ ਇਸ ਬਿਨਾ ਨਹੀਂ ਹੋਵੇ ਗਾ । ਨਾਮਧਾਰੀ ਘਰਾਂ ਵਿਚ ਵੀ ਇਸਦਾ ਹੋਣਾ ਇਸ ਦੀ ਹਰ ਮਨ ਪਿਆਰਤਾ ਦਾ ਸਬੂਤ ਹੈ । (ਇਹ ਕੋਈ ਚੰਗੀ ਗੱਲ ਨਹੀਂ) ਟੈਲੀਵੀਜ਼ਨ, ਜੋ ਰੇਡੀਓ ਉਤੇ ਫਿਲਮੀ-ਪਰਦੇ ਵਾਂਗ ਤਸਵੀਰਾਂ ਦਿਖਾਂਦੀ ਹੈ, ਵਿਚ ਵੀਹ ਪਰਸੈਂਟ ਸੰਸਾਰ ਖਬਰਾਂ ਤੇ ਅੱਸੀ ਫੀ ਸਦੀ ਮਨ ਮਲੀਨ ਕਰਨ ਵਾਲੀਆਂ ਝਾਕੀਆਂ ਪੇਸ਼ ਕਰਦੀ ਹੈ । ਇਹ ਤਾਂ ਭੁਲੇ ਮਾਣਸਾਂ ਲਈ ਵੀ ਵਿਹੁ ਕਹੀ ਜਾ ਸਕਦੀ ਹੈ ਪਰ ਨਵੀਂ ਪਨੀਰੀ ਦੇ ਬੱਚਿਆਂ ਲਈ ਤਾਂ ਜ਼ਹਿਰੀ ਤੂਫਾਨ ਤੇ ਹੜ, ਕਿਹਾ ਜਾ ਸਕਦਾ ਹੈ। ਡਰ ਆਉਂਦਾ ਹੈ ਕਿ ਟੈਲੀਵੀਜ਼ਨ ਸਿਸਟਿਮ ਸਾਡੀ ਨਵੀਂ ਪਨੀਰੀ ਦੀ ਹੋਂਦ ਨੂੰ ਕਮਜ਼ੋਰ ਹੀ ਨਹੀਂ ਸਗੋਂ ਕਿਤੇ ਉਕਾ ਹੀ ਵਰਾਨ ਨਾ ਕਰ ਘੱਤੇ। ਜਿਨ੍ਹਾਂ ਬੱਚਿਆਂ ਨੂੰ ਅਸਾਂ ਗੰਦੀਆਂ ਅਲਾ-ਮਤਾ ਤੋਂ ਬਚਾਕੇ, ਪਾਕ ਪਵਿਤਰ ਰਖ ਕੇ, ਪਾਲਣਾ ਪੋਸਣਾ ਤੇ ਯੋਗ ਇਨਸਾਨ ਬਣਾਨਾ ਹੈ, ਉਹ ਤਾਂ ਕੱਚੇ ਫੱਲ ਹੀ ਗੰਦੇ ਹੋ ਜਾਣ ਗੇ। ਇਹ ਚਿੰਤਾ ਦਾ ਵਿਸ਼ਾ ਹੈ ।

ਅੰਗਰੇਜਾਂ ਤਕਰੀਬਨ ਭਾਰਤ ਉੱਤੇ ਸੌ ਸਾਲ ਰਾਜ ਕੀਤਾ ਤੇ ਭਾਰਤ ਵਿਚ ਰਹੇ। ਪਰ ਕਿਸੇ ਗੋਰੇ ਪੱਗ ਨਹੀਂ ਬੱਧੀ, ਨਾਹੀ ਕਿਸੇ ਮੇਮ ਨੇ ਸੁੱਥਣ ਪਾਈ, ਅਤੇ ਨਾ ਹੀ ਭਾਰਤੀ ਰਸਮੋਂ ਰਵਾਜ ਹੀ ਧਾਰਨ ਕਰ ਲਇ, ਫਿਰ ਕੀ, ਇੰਡੀਅਨ ਭੈਣੋਂ ਤੇ ਭਰਾਵੋ ਤੁਸੀ ਇਹ ਸਮਝ ਬੈਠੇ ਹੋ ਕਿ ਸਾਡੇ ਭਾਰਤ ਦੇਸ ਦਾ ਪਹਿਰਾਵਾ ਠੀਕ ਨਹੀਂ ? ਯਾਦ ਰਹੇ ਕਿ ਅਸੀਂ ਭਾਰਤ ਦੇਸ ਦੇ ਵਸਨੀਕ ਹਾਂ ਸਾਡਾ ਦੇਸ਼ ਓਹ ਪਵਿੱਤ੍ਰ ਦੇਸ਼ ਹੈ ਜਿਸ ਵਿੱਚ ਬੜੇ ਬੜੇ ਪਵਿੱਤ੍ਰ ਤੀਰਥ ਧਾਮ ਹਨ ਅਤੇ ਸਤਿ-ਗੁਰੂਆਂ ਦੇ ਅਵਤਾਰ ਪਰਗਟ ਹੋਇ, ਸ੍ਰੀ ਰਾਮ, ਸ੍ਰੀ ਕ੍ਰਿਸ਼ਨ, ਰਾਜਾ ਜਨਕ ਬਦੇਹੀ, ਮਹਾਤਮਾਂ ਬੁੱਧ, ਮਹਾਤਮਾਂ ਗਾਂਧੀ, ਇਸਤੋਂ ਪੈਹਲਾਂ ਅਨੇਕਾਂ ਹੀ ਸਿੱਧ ਨਾਥ ਅਤੇ ਮਹਾਂ ਪੁਰਖ, ਖਾਸ ਕਰ ਸਿੱਖ ਧਰਮ ਦੇ ਸ੍ਰੀ ਸਤਿਗੁਰੂ ਨਾਨਕ ਦੇਵ ਤੋਂ ਲੈਕਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਮਹਾਰਾਜ ਤਕ ਵੀ ਸਮੇਂ ਸਮੇਂ ਏਸ ਸਾਡੇ ਪਵਿੱਤ੍ਰ ਭਾਰਤ ਦੇਸ਼ ਵਿਚ ਹੀ ਅਵਤਾਰ ਧਾਰਿਆ, ਤੇ ਸਾਨੂੰ ਭਾਰਤ ਵਾਸੀਆਂ ਨੂੰ ਪਵਿਤ੍ਰ ਵੈਸ਼ਨੌਂ ਭੋਜਨ, ਅਤੇ ਪੜਦੇਦਾਰ ਸਾਦਾ ਸੁੰਦਰ ਲਿਬਾਸ ਧਾਰਨ ਕਰਨ ਲਈ ਪ੍ਰੇਰਨਾਂ ਦਿੱਤੀ, ਜੇੜੀ ਕਿ ਸਾਡੇ ਲਈ ਸੁਭਾਏਮਾਨ ਹੈ, ਇਸ ਵਕਤ ਨਾਮਧਾਰੀ ਲਿਬਾਸ ਦੁਨੀਆਂ ਵਿਚ ਸਾਦਗੀ ਭਰਪੂਰ ਦੇਖਿਆ ਜਾ ਰਿਹਾ ਹੈ।

ਪਰ ਅਫਸੋਸ ਨਾਲ ਲਿਖਿਆ ਜਾਣ ਦਾ ਭਾਵ ਅੱਖਾਂ ਸਾਹ-ਮਣੇਂ ਆਉਂਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਸਾਜੇ ਨਿਵਾਜੇ ਹੋਇ ਪੰਥ ਵਿਚ ਵੀ ਕੁੱਝ ਪ੍ਰਸੈਂਟ ਏਹ ਫੈਸ਼ਨ ਅਲਾਮਤ ਖਾਸ ਕਰ ਬੀਬੀਆਂ ਭੈਣਾਂ ਨੂੰ ਚੰਬੜ ਗਈ ਹੈ ਜੋ ਕਿ ਨੰਗੇ ਸਿਰ ਬਾਜ਼ਾਰਾਂ ਵਿਚ ਫਿਰਦੀਆਂ ਟੁਰਦੀਆਂ ਦਖਾਈ ਦੇਂਦੀਆਂ ਹਨ ਜੋ ਕਿ ਨਾਮਧਾਟੀ ਨਾਮ ਦੇ ਅਧਾਰ ਤੇ ਕੋਝੀਆਂ ਲਗਦੀਆਂ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ, ਬਾਹਰਵੇਂ ਪਾਤਸ਼ਾਹ ਨਾਮਧਾਰੀ ਨਾਮ ਰੱਖ ਕੇ ਏਹ ਅਜਿਹਾ ਸਰੇਸ਼ਟ ਪੰਥ ਸਾਜਿਆ ਹੈ। ਜਿਸਦਾ ਖਾਣਾਂ, ਬਾਣਾਂ, ਸਾਦਗੀ ਭਰਪੂਰ ਹੈ, ਅਤੇ ਰੈਹਤ ਮਰਯਾਦਾ ਸਹਿਤ ਪਵਿੱਤ੍ਰ ਭੋਜਨ ਦਾ ਲੰਗਰ ਤਿਯਾਰ ਹੁੰਦਾ ਹੈ, ਕਲੂ ਕਾਲ ਅੰਦਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਨਿੱਤ ਨੇਮ ਭਜਨ ਬੰਦਗੀ ਤੇ ਨਾਮ ਬਾਣੀ ਦਾ ਪ੍ਰਵਾਹ ਜਾਰੀ ਕਰਕੇ ਸਾਰੀ ਦੁਨੀਆਂ ਵਿਚੋਂ ਨਾਮਧਾਰੀ ਨਾਮ ਦਾ ਸਿਰ ਉਚਾ ਕਰ ਵਖਾਇਆ, ਪੁਰਸ਼ਾਂ ਨੂੰ ਸਿੱਧੀ ਦਸਤਾਰ, ਤਰੀਜਾਂ ਵਾਲਾ ਕੁਰਤਾ ਤੇ ਰੇਬ ਪਜਾਮਾਂ ਅਤੇ ਬੀਬੀਆਂ ਭੈਣਾਂ ਨੂੰ, ਚੂੜੀ ਵਾਲੀ ਸਫੈਦ ਸੁੱਥਨ, ਗਾਂ ਦੁੰਬ ਬਾਹਵਾਂ ਵਾਲਾ ਸਫੇਦ ਕੁੜਤਾ, ਤੇ ਪੀਨੀ ਗੱਫ ਵਾਲਾ ਸਫੈਦ ਹੀ ਦੁਪੱਟਾ ਜਿਸ ਵਿਚੋਂ ਕੇਸ ਨਜ਼ਰੀ ਨਾ ਆਉਣ ਏਹ ਦੇਵੀਆਂ ਅਤੇ ਦੇਵਤਿਆਂ ਵਾਲਾ ਲਿਬਾਸ ਬਖ਼ਸ਼ਸ਼ ਕਰਕੇ ਦੁਨੀਆਂ ਭਰ ਵਿਚੋਂ ਸਾਦਗੀ ਭਰਪੂਰ ਸ਼ਾਨਦਾਰ ਬਨਾਇਆ।

"ਇਕ ਉੱਤਮ ਪੰਥ ਸੁਣਿਓ ਗੁਰ ਸੰਗਤ ਜਹਿ ਮਿਲੰਤ ਜਮ ਤ੍ਰਾਸ ਮਿਟਾਈ" ਦੁੱਖ ਨਾਲ ਲਿਖਣਾਂ ਪੈਂਦਾ ਹੈ ਕਿ ਇਹੋ ਜਿਹੀ ਸਾਦਗੀ ਤੇ ਸਤਿ ਜੁਗੀ ਨਾਮਧਾਰੀ ਪੰਥ ਵਿਚ ਵੀ ਏਹ ਬੇਸ਼ਰਮ ਫੈਸ਼ਨ ਬਿਮਾਰੀ ਕੁਝ ਪਰਸੈਂਟ ਫੈਲ ਗਈ ਹੈ, ਜੋ ਕਿ ਪਵਿੱਤ੍ਰ ਨਾਮਧਾਰੀ ਨਾਮ ਨੂੰ ਕੋਝੀ ਹੀ ਨਹੀਂ ਲਗਦੀ, ਸਗੋਂ ਕਲੰਕਤ ਕਰ ਦੇਂਦੀ ਹੈ, ਸੋ ਅਖੀਰ ਵਿਚ ਮਾਈਆਂ, ਭੈਣਾਂ ਅਤੇ ਬੀਬੀਆਂ ਤੇ ਖਾਸ ਕਰ ਓਹਨਾਂ ਨਾਮ-ਧਾਰੀ ਸਜਣਾਂ ਨੂੰ ਜੇਹੜੇ ਕਿ ਦਾਹੜੀਆਂ ਬੰਨ੍ਹਦੇ ਤੇ ਰੰਗਦੇ, ਦਾਹੜੀਆਂ ਦੇ ਰੋਮ ਕਿਸੇ ਤਰ੍ਹਾਂ ਝਾੜਦੇ ਮੁੰਨਦੇ ਹਨ, ਦੇ ਚਰਨਾਂ ਵਿੱਚ ਬੇਨਤੀ ਹੈ ਕਿ ਆਪਨੇ ਨਾਮਧਾਰੀ ਨਾਮ ਦੇ ਫਰਜ ਨੂੰ ਅਪਨਾਉਂਦੇ ਹੋਇ ਖਾਸ ਅਤੇ ਖਾਸ ਕਰ ਵਕਤ ਦੇ ਮਾਲਿਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਹੁਕਮ ਮੰਨ ਕੇ ਫੈਸ਼ਨ ਨੂੰ ਖਾਰੇ ਸਮੁੰਦਰ ਵਿਚ ਸਿੱਟ ਘੱਤੋ, ਅਤੇ ਨਾਮਧਾਰੀ ਸਾਦਾ ਲਿਬਾਸ ਪਹਿਨ ਕਰ ਸਤਿਗੁਰ ਦੀਆਂ ਖੁਸ਼ੀਆਂ ਪ੍ਰਾਪਤ ਕਰੋ।

# ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ

ਪਰੇਮ ਵੱਸ ਹੋ ਕਰ ਸ੍ਰੀ ਰਾਮ ਚੰਦਰ ਜੀ ਨੇ ਭੀਲਣੀ ਦੇ ਜੂਠੇ ਬੇਰ ਖਾ ਲਇ, ਪ੍ਰੇਮ ਵਸ ਹੋ ਕਰ ਸ੍ਰੀ ਕ੍ਰਿਸ਼ਨ ਜੀ ਮਹਾਰਾਜ. ਸੁਦਾਮੇ ਬਰਾਹਮਣ ਦਾ (ਚੌਲਾਂ ਦਾ ਇਕ ਫੱਕਾ) ਜਿਸ ਨੂੰ ਲਿਖਣ ਵਿਚ ਤੰਦਲ ਕਿਹਾ ਜਾਂਦਾ ਹੈ, ਚੱਬ ਕੇ ਸੁਦਾਮੇਂ ਦਾ ਦਲਿਦਰ ਕੱਟ ਦਿਤਾ, ਅਤੇ ਦੁਰਯੋਦਨ ਦੇ ਮੇਵੇ ਛੱਡ ਕੇ ਬਿਦਰ ਦਾ ਸਾਗ ਖਾਧਾ, ਪ੍ਰੇਮ ਵੱਸ ਹੋ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਲਕ ਭਾਗੋ ਦੇ ਪਕਵਾਂਨ

ਤਿਆਗ ਕੇ, ਭਾਈ ਲਾਲੋ ਕੋਲੋਂ ਕੋਧਰੇ ਦੀ ਰੋਟੀ ਖਾਧੀ, ਅਤੇ ਪਾਲੀ ਮੁੰਡੇ ਪਾਸੋਂ ਟੋਲਾਂ ਚੱਬੀਆਂ, ਪ੍ਰੇਮ ਵੱਸ ਹੋ ਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇਂ (ਥਾਈਲੈਂਡ) ਚੰਗਮਈ ਸ਼ਹਿਰ 'ਚ ਸੋਧ ਸੰਜਮ ਤੋਂ ਬੇ-ਪ੍ਰਵਾਹ ਹੁੰਦੇ ਹੋਇ, ਇਕ'ਅਰਥ, ਨਾਮ ਦੇ ਮੁਸਲਮਾਨ ਦੀ ਮਨੋਂ ਕਾਮਨਾ ਪੂ ਰਨ ਕਰਨ ਹਿਤ ਗਲਵਕੜੀ ਪਾ ਲਈ, ਪ੍ਰੇਮ ਵਸ ਹੋ ਕਰ ਸ੍ਰੀ ਗੁਰੂ ਨਾਨਕ ਦੇਵ ਜੀ ਨੇਂ ਆਪਣੇ ਲਖਤੇ ਜਿਗਰ ਸਾਹਿਬ ਜ਼ਾਦਿਆਂ ਨੂੰ ਛੱਡ ਕਰ ਭਾਈ ਲਹਿਣੇਂ ਨੂੰ ਗੁਰੂ ਅੰਗਦ ਬਣਾ ਦਿਤਾ। ਪ੍ਰੇਮ ਦੇ ਵਿਰਾਗ ਵਿਚ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ, ਸ੍ਰੀ ਗੁਰੂ ਅੰਗਦ ਦੇਵ ਜੀ ਨੇ ਏਹ ਸਲੋਕ ਉਚਾਰਿਆ :

ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰ ਚਲੀਐ ॥
ਧ੍ਰਿਗ ਜੀਵਨ ਸੰਸਾਰ ਤਾ ਕੈ ਪਾਛੈ ਜੀਵਣਾਂ ॥

ਮੱਛੀ ਦੀ ਉਪਜ ਅਤੇ ਇਸ ਦਾ ਪ੍ਰੇਮ ਸਿਰਫ ਪਾਣੀ ਦੇ ਨਾਲ ਹੀ ਹੈ, ਮੱਛੀ ਨੂੰ ਪਾਣੀ ਤੋਂ ਜੁਦਾ ਕਰ ਕੇ ਭਾਵੇਂ ਕਿਤੀਆਂ ਚੰਗੀਆਂ ਚੰਗੀਆਂ ਨਿਆਮਤਾਂ ਦੇ ਵਿਚ ਰਖਿਆ ਜਾਵੇ, ਪਰ ਇਕ ਪਾਣੀ ਤੋਂ ਬਿਨਾਂ ਤੜਫ ਤੜਫ ਦਮ ਤੋੜ ਕੇ ਮਰ ਜਾਂਦੀ ਹੈ। ਪਰ ਪਾਣੀ ਏ-ਕਦਰ ਨੂੰ ਕੋਈ ਸਾਰ ਹੀ ਨਹੀਂ, ਓਹ ਜਿਉਂ ਦਾ ਤਿਉਂ ਨਿਸਚਿੰਤ ਭਾਵ ਰਹਿੰਦਾ ਹੈ।

ਪਤੰਗੇ ਦੀ ਆਸ਼ਕੀ, ਪ੍ਰੇਮ ਹੈ ਦੀਵੇ ਦੀ ਲਾਟ ਨਾਲ, ਜਿੱਥੇ ਵੀ ਦੀਵਾ ਜਗਦਾ ਪਤੰਗੇ ਨੂੰ ਨਜ਼ਰੀਂ ਆਵੇ ਓਥੇ ਹੀ ਪਹੁੰਚ ਕਰ ਇਸ ਦੀ ਲਾਟ ਦੇ ਚੌਫੇਰੇ ਘੁੰਮਦਾ ਹੋਇਆ, ਆਖਰ ਲਾਟ ਵਿਚ ਪ੍ਰੇਮ ਕਰਨ ਆਪਣੇ ਤਨ ਦੀ ਅਹੂਤੀ ਪਾ ਕਰ ਸੜ ਕੇ ਸਵਾਹ ਹੋ ਜਾਂਦਾ ਹੈ,। ਪਰ ਦੀਵੇ ਦੀ ਲਾਟ ਨੂੰ ਪਤਾ ਹੀ ਨਹੀਂ ਓਹ ਉਸੇ ਤਰ੍ਹਾਂ ਜਗਦੀ ਮਗਦੀ ਰਹਿੰਦੀ ਹੈ।

ਚਕੋਰ ਦੀ ਆਸ਼ਕੀ ਹੈ ਚੰਦਰਮਾਂ ਨਾਲ। ਚੰਦਰਮਾਂ ਦੇ ਉਦੇ ਹੋਣ

ਸਾਰ ਹੀ ਚਕੋਰ ਦੀ ਤਾੜੀ ਵੱਲ ਲੱਗ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਜਦੋਂ ਚੰਨ ਅਸਤ ਹੋ ਜਾਂਦਾ ਹੈ ਤਾਂ ਚੰਕੋਰ ਵੀ ਨਾਲ ਹੀ ਪੁੱਠਾ ਹੋ ਕਰ ਡਿੱਗ ਪੈਂਦਾ ਹੈ, ਪਰ ਚੰਦਰਮਾਂ ਆਪਣੇ ਹਿਸਾਬ ਵਿਚ ਅਡੋਲ ਹੀ ਰਹਿੰਦਾ ਹੈ। (ਕਹਾਵਤ) ਪ੍ਰੇਮ ਤਮਾਚੇ ਜਿਨ੍ਹਾਂ ਨੂੰ ਲੱਗੇ ਘਰ ਦੇ ਕੰਮੋਂ ਗਈਆਂ, ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਕੱਥਾ ਕਰਦੇ ਫਰਮਾਂਦੇ ਹੁੰਦੇ ਸਨ ਕਿ ਪ੍ਰੇਮ ਤੇ ਇਜ਼ਤ ਦੋਵੇਂ ਇਕ ਥਾਂ ਇਕੱਠੇ ਨਹੀਂ ਰਹਿ ਸਕਦੇ, "ਓਹਨਾ ਪਰੇਮੀ ਕੀ ਅਖਵਾਉਣਾਂ ਜੋ ਇਜਤ ਵਲ ਭਜਦੇ" ਜਿਥੇ ਇਜਤ ਦਾ ਸਵਾਲ ਹੈ ਓਥੇ ਪਰੇਮ ਨੂੰ ਥਾਂ ਨਹੀਂ, ਪਰ ਜਿਥੇ ਪਰੇਮ ਦਾ ਡੇਰਾ ਹੋਵੇ ਓਥੋਂ ਸ਼ਰਮ ਤੇ ਇਜ਼ਤ ਦਾ ਬਿਸਤਰਾ ਗੋਲ ਹੋ ਜਾਂਦਾ ਹੈ।

ਦੁਨਿਆਵੀ ਪਰੇਮੀ ਵੀ ਭਾਵੇਂ ਆਪਣੇ ਨਿਸ਼ਾਨੇ ਤਕ ਪੁਜ ਹੀ ਜਾਂਦੇ ਹਨ, ਪਰ ਹਕੀਕੀ ਪ੍ਰੇਮ ਦਾ ਕੀ ਮੁਕਾਬਲਾ ਹੈ ਉਸ ਦੀ ਤਾਂ ਬਹੁਤ ਹੀ ਉਚੀ ਅਵਸਥਾ ਹੈ :-

ਗੁਰਵਾਕ—ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰ ਧਰਿ ਤਲੀ ਗਲੀ ਮੇਰੀ ਆਉ।
ਇਤ ਮਾਰਗਿ ਪੈਰੁ ਧਰੀਜੈ ।
ਸਿਰੁ ਦੀਜੈ ਕਾਣਿ ਨਾ ਕੀਜੈ ।

ਹਰ ਇਕ ਮਨੁਖ ਪਰੇਮ ਦਾ ਇਛਕ ਤਾਂ ਹੈ, ਪਰ ਪਰੇਮ ਦੀ ਪੂਰਨ ਪ੍ਰਾਪਤੀ ਨਹੀਂ ਹੋ ਹਕਦੀ ਕਿਉਂ ਜੋ ਅਸੀਂ ਜਗਿਆਸੂ ਲੋਕ, ਸਵਾਰਥੀ ਤੇ ਮਤਲਬੀ ਢੰਗ ਨਾਲ ਪਰੇਮ ਦੇਂਦੇ ਤੇ ਲੈਂਦੇ ਹਾਂ ਪਰ ਸਿਆਣੇ ਤੇ ਬੁਧਵਾਨ ਇਸ ਢੰਗ ਦੇ ਪਰੇਮ ਨੂੰ ਪਰੇਮ ਨਹੀਂ ਸਮਝਦੇ ਸਗੋਂ ਧੋਖੇ ਬਾਜ਼ੀ ਸਮਝਦੇ ਹਨ। ਭਲਾ ਫਰਜ਼ ਕੀਤਾ ਕਿ ਕੋਇ ਨਿਰਛਲ ਸਾਧਾਰਨ ਮਨੁਖ ਕਿਸੇ ਦੇ ਨਕਲੀ ਤੇ ਮਤਲਬੀ ਪਰੇਮ ਵਿਚ ਫਸ ਕੇ ਵਿਸਵਾਸ ਕਰ ਵੀ ਬੈਠੇ ਤਾਂ ਓਹ ਮਾਰਿਆ ਜਾਂਦਾ ਹੈ, ਕਿਉਂ-

ਕਿ ਖੁਦ ਗ਼ਰਜੀ ਤੇ ਮਤਲਬੀ ਪਰੇਮ ਦੀ ਕੋਈ ਵੁਕਤ ਨਹੀਂ ਹੁੰਦੀ। ਮਤਲਬੀ ਪੁਰਸ਼ ਨੂੰ ਜਿਥੋਂ ਤਾਕ ਮਤਲਬ ਪੂਰਨ ਹੋਣ ਦੀ ਆਸ ਹੁੰਦੀ ਹੈ ਓਥੋਂ ਤੱਕ ਤਾਂ ਪਿਆਰ ਬਣਾਈ ਹੀ ਰਖਦਾ ਹੈ, ਪਰ ਜੇਕਰ ਮਤਲਬ ਦੀ ਆਸ ਹੀ ਟੁੱਟ ਜ਼ਾਵੈ, ਤਾਂ ਨਾਲ ਹੀ ਪਰੇਮ ਵੀ ਟੁੱਟ ਜਾਂਦਾ ਹੈ।

ਕਈ ਲੋਕ ਸੋਨਾ ਅਤੇ ਚਾਂਦੀ ਅਤੇ ਕਈ ਪ੍ਰਕਾਰ ਦੀ ਮਾਇਆ ਖਰਚ ਕਰ ਕੇ ਪਰੇਮ ਖਰੀਦਨਾਂ ਚਾਹੁੰਦੇ ਹਨ । ਕਈ ਲੋਕ ਨਾਨਾਂ ਪ੍ਰਕਾਰ ਦੇ ਅਡੰਬਰ ਰਚ ਕਰ ਪਰੇਮ ਪੈਦਾ ਕਰਨ ਦੇ ਇੱਛਕ ਹੁੰਦੇ ਹਨ। ਕਈ ਹੁਕਮਰਾਨ ਤਾਕਤ ਵਰਤ ਕੇ ਦੁਨੀਆਂ ਦੇ ਲੋਕਾਂ ਕੋਲੋਂ ਜੀ ਹਜ਼ੂਰੀ ਅਤੇ ਪਰੇਮ ਦੇ ਅਭਿਲਾਖੀ ਹੁੰਦੇ ਹਨ। ਕਈ ਲੋਕ ਵਿਸ਼ੇ ਵਿਕਾਰ ਦੇ ਜਾਲ ਵਿਚ ਫੱਸੇ ਹੋਇ ਵੀ ਪਰੇਮੀ ਅਖਵਾਉਂਦੇ ਹਨ। ਕਈ ਲੋਕ ਸਵਾਰਥ ਤੇ ਲਾਲਚ ਦੇ ਗਰੱਸੇ ਹੋਇ ਕੁਝ ਅਰਸੇ ਲਈ ਮਤਲਬ ਹੱਲ ਕਰਨ ਲਈ ਪਰੇਮੀ ਵੀ ਬਣ ਜਾਂਦੇ ਹਨ । ਪਰ ਯਾਦ ਰਹੇ ਕਿ ਏਸ ਤਰੀਕੇ ਦੇ ਪਰੇਮ ਦੀ ਬੁਨਿਆਦ ਉਤੇ ਉਸਾਰੀ ਕੀਤੀ ਹੋਈ, ਰੇਤ ਦੀ ਕੰਧ ਵਤ ਹੈ, ਜੋ ਕਿ ਬੜੀ ਛੇਤੀ ਹੀ ਢਹਿ ਢੇਰੀ ਹੋ ਜਾਂਦੀ ਏ।

ਅਸਲੀ ਪਰੇਮ, ਹਕੀਕੀ ਪਰੇਮ ਕਿਹਾ ਜਾਂਦਾ ਹੈ, ਜਿਸ ਨਾਲ ਦੂਜਿਆਂ ਦੀ ਕਿਸੇ ਭੀ ਵਸਤੂ ਦਾ ਤਾਅਲਕ ਨਹੀਂ ਹੁੰਦਾ, ਓਹ ਸਿਰਫ ਇਕ ਦੂਜੇ ਦੀ ਰੂਹ ਦੇ ਨਾਲ ਰੂਹ ਦਾ ਪਰੇਮ ਹੁੰਦਾ ਹੈ ਜਿਸਦੇ ਬਦਲੇ, ਉਹ ਨਿਸਕਾਮ ਅਤੇ ਦੁਨੀਆਂ ਦੇ ਹਰ ਇਕ ਕਿਸਮ ਦੇ ਸਵਾਰਥ ਤੋਂ ਬਿਨਾਂ ਹੀ ਸੱਚਾ ਆਸ਼ਕ ਹੁੰਦਾ ਹੋਇਆ ਆਪਣੇ ਸਿਰ ਤਕ ਦੀ ਕੁਰਬਾਨੀ ਦੇਣ ਲਈ ਵੀ ਤਿਯਾਰ ਹੋ ਜਾਂਦਾ ਹੈ। ਸਵਾਲ ਉਠਦਾ ਹੈ ਫਿਰ ਕਿਸੇ ਕੀਮਤ ਤੋਂ ਪਰੇਮ ਮਿਲ ਭੀ ਸਕਦਾ ਹੈ ! ਜੁਆਬ।—"ਹਾਂ, ਜ਼ਰੂਰ ਮਿਲ ਸਕਦੈ, ਪਰੇਮ ਦੀ ਕੀਮਤ ਪਰੇਮ !" ਏਹ ਢਾਈ ਅੱਖਰ ਹਨ ਪਰੇਮ ਦੇ, ਸੋ ਇਹਨਾਂ ਢਾਈ ਅੱਖਰਾਂ ਤੋਂ ਹੀ ਅਸਲੀ ਪਰੇਮ ਮਿਲ ਸਕਦੈ। ਹੋਰ ਦੁਨੀਆਂ ਭਰ ਦੀ ਕਿਸੇ ਵੀ ਵਸਤੂ ਤੋਂ ਨਹੀਂ ਮਿਲਦਾ। ਪੜ੍ਹੋ ਅਸਲੀ ਪਰੇਮੀਆਂ ਦੇ ਨਾਮ,—

ਲੇਲਾ ਮਜਨੂੰ ਆਸ਼ਕੀ ਚਹੁ ਚੱਕੀ ਜਾਤੀ। ਸੋਰਠ ਬੀਜਾ ਗਾਵੀਐ, ਜਸੁ ਸੁਘੜਾ ਵਾਤੀ,। ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ। ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ। ਰਾਂਝਾ ਹੀਰ ਵਖਾਣੀਐ, ਓਹੁ ਪਿਰਮ ਪਰਾਤੀ । ਪੀਰ ਮੁਰੀਦਾਂ ਪਿਰਹੜੀ ਗਾਵਨਿ ਪਰਭਾਤੀ॥ ੧॥

[ਭਾਈ ਗੁਰਦਾਸ ਜੀ, ਵਾਰ ੨੭ ਪੌੜੀ ੧

ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।
ਚਕਵੀ ਸੂਰਜ ਹੇਤ ਹੈ, ਮਿਲ ਹੋਨਿ ਸੁਖਾਲੇ। ਨਿਹੁ ਕਵਲ ਜਲੁ ਜਾਣੀਐ, ਖਿੜਿ ਮੁਹ ਵੇਖਾਲੇ। ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ। ਨਾਰਿ ਭਤਾਰ ਪਿਆਰੁ ਹੈ, ਮਾਂ ਪੁਤ ਸਮ੍ਹਾਲੇ। ਪੀਰ ਮੁਰੀਦਾ ਪਿਰਹੜੀ ਓਹ ਨਿਬਹੈ ਨਾਲੇ, ॥ ੪॥

[ਭਾਈ ਗੁਰਦਾਸ ਜੀ, ਵਾਰ ੨੭ ਪੌੜੀ ੪

ਗੁਰਵਾਕ:—ਹੋਰ ਸਭ ਪ੍ਰੀਤ ਮਾਇਆ ਮੋਹੁ ਕਾਚਾ॥ ਬਿਨਸਿ ਜਾਇ ਕੂਰਾ ਕਚੁ ਪਾਚਾ ॥ [ਗਉੜੀ ਗੁਆਰੇਰੀ-ਮਹਲਾ ੪॥ ਓਹਾ ਪਰੇਮ ਪਿਰੀ ॥ ੧॥ ਰਹਾਉ ॥ ਕਨਿਕ ਮਾਣਿਕ ਰਾਜ ਮੋਤੀਅਨ ਲਾਲਨ ਨਹ ਨਾਹ ਨਹੀ॥ ੧॥ ਰਾਜ ਨਾ ਭਾਗ ਨਾ ਹੁਕਮ ਨਾ ਸਾਦਨ॥ ਕਿਛ ਕਿਛ ਨਾ ਚਾਹੀ। ਚਰਨਨ ਸੰਤਨ ਬੰਦਨ॥ ਸੁਖੋ ਸੁਖੁ ਪਾਹੀ॥ ਨਾਨਕ ਤਪਤਿ ਹਰੀ॥ ਮਿਲੇ ਪਰੇਮ ਪਿਰੀ॥ ੩॥ ੩ ॥ ੧੪੩੫. [ਆਸਾ ਮਹਲਾ ੫ ਤਿਪਦੇ॥

ਬੇਢੀ ਪ੍ਰੀਤ ਮਜੂਰੀ ਮਾਂਗੈ, ਜਉ ਕੋਊ ਛਾਨਿ ਛਵਾਵੈ ਹੋ॥ ਲੋਗ ਕੁਟੰਬ ਸਭਹੂ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ॥

[ਘਰ ੪ ਸੋਰਠ, [ਨਾਮ ਦੇਵ ਜੀ [੬੫੭]

ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚਿ ਦੀਪਕ ਪ੍ਰਕਾਸ ਘਟੈ ਪ੍ਰੀਤ ਨ ਪਤੰਗ ਕੀ। ਕੁਸਮ ਸੁਬਾਸ ਜੈਸੇ ਤ੍ਰਿਪਤ ਨਾ ਮਧੁਪ ਕੋ, ਉਡਤ ਅਕਾਸ ਆਸ ਘਟੈ ਨਾ ਬਿਹੰਗ ਕੀ। ਘਟਾ ਘਨ ਘੋਰ

ਮੋਰ ਚਾਤ੍ਰਿਕ, ਰਿਦੈ ਉਲਾਸ ਨਾਦ ਬਾਦ ਸੁਨ ਰਤਿ ਘਟੈ ਨਾ ਕੁਰੰਗ ਕੀ। ਤੈਸੇ ਪ੍ਰਿਆ ਪਰੇਮ ਰਸ ਰਸਿਕ ਰਸਾਲ ਸੰਤ ਘਟਤ ਨਾ ਤ੍ਰਿਸ਼ਨਾਂ ਪ੍ਰਬਲ ਅੰਗ ਅੰਗ ਕੀ।

[ਭਾਈ ਗੁਰਦਾਸ ਜੀ ॥ ੪੨੪ ॥

ਰਾਜੁ ਨ ਚਾਹਉ ਮੁਕਤਿ ਨਾ ਚਾਹਉ, ਮਨਿ ਪ੍ਰੀਤ ਚਰਨ ਕਮਲਾਰੇ ॥ [ਦੇਵ ਗੰਧਾਰੀ-੫ [੫੩੪]

ਸ਼ੌਕਿ ਮੌਲਾ ਮਰ ਤੁਰਾ ਗਰ ਦਸਤ ਦਾਦ ॥ ਦੌਲਤੇ ਦਾਇਮ ਬ ਦਸਤਤ ੳ ਫਿਤਾਦ ॥ ੩੨੩ ॥

ਸੱਚੇ ਸਾਹਿਬ ਦਾ ਪਰੇਮ ਤੈਨੂੰ ਲਗ ਗਿਆ ਹੈ ਤਾਂ ਤੂੰ ਨਿਹਚਲ ਧਨ ਪਾਲਿਆ ਹੈ ॥ [ਜਿੰਦਗੀ ਨਾਮਾ ਭਾ: ਨੰਦ ਲਾਲ ਜੀ]

# ਯੋਗਤਾ ਤੋਂ ਵਧ ਨ ਚਹੋ

ਇਸ ਦੁਨੀਆਂ ਵਿੱਚ, ਮਨੁੱਸ਼ ਮਾਤਰ ਜੋ ਵੀ ਪੈਦਾ ਹੋਇਆ ਹੈ, ਬਾਲ ਬ੍ਰਿਧ, ਇਸਤ੍ਰੀ ਪੁਰਸ਼, ਭਾਵੇਂ ਕਿਸੇ ਵੀ ਉਮਰ ਤੇ ਰੂਪ ਵਿਚ ਹੋਵੇ, ਸਾਧੂ ਸੰਤ ਗ੍ਰਹਿਸਤੀ ਜਾਂ ਬਿਹੰਗਮ, ਮਾਨ ਵਡਿਆਈ ਦਾ ਇਛਕ ਹੋਣ ਤੋਂ ਖਾਲੀ ਕੋਈ ਨਹੀਂ। ਏਹ ਸਪੱਸ਼ਟ ਹੈ ਕਿ ਸਰਿਸ਼ਟੀ ਦੇ ਪੈਦਾ ਕਰਨ ਵਾਲੇ ਮਾਲਕ ਅਕਾਲ ਪੁਰਖ ਨੇ, ਚੁਰਾਸੀ ਲੱਖ ਜਾਨ-ਵਰਾਂ ਤੇ ਜੀਆਂ ਵਿਚੋਂ ਇਕ ਵਿਸ਼ੇਸ਼ ਮਨੁੱਖਾ ਦੇਹ ਦੀ ਰਚਨਾਂ ਰਚ ਕੇ, ਮਨੁੱਖਾਂ ਦੇ ਹਿਰਦੇ ਵਿਚ ਜਿਥੇ ਹੋਰ ਕਈ ਪ੍ਰਕਾਰ ਦੀਆਂ ਖਾਹਸ਼ਾਂ ਉਤ-ਪਨ ਕੀਤੀਆਂ, ਓਥੇ ਨਾਲ ਹੀ ਮਾਨ ਵਡਿਆਈ ਦੀ ਖਾਹਸ਼ ਵੀ ਪੈਦਾ ਕਰ ਦਿਤੀ, ਪਰ ਸਰਿਸ਼ਟੀ ਦੇ ਮਾਲਕ ਤੇ ਪਾਲਕ ਸਿਰਜਨ ਹਾਰ ਨੇ ਮਨੁੱਖਾ ਦੇਹ ਦੀਆਂ ਖਾਹਸ਼ਾਂ ਦੇ ਨਾਲ ਨਾਲ ਨਿਯਮ ਬਣਾ ਕਰ ਹੱਦ

ਬੰਦੀ ਵੀ ਕਰ ਦਿਤੀ, ਅਤੇ ਯੋਗ, ਅਯੋਗ ਸ਼ਬਦ ਦੀ ਵਰਤੋਂ ਕਰਨ ਲਈ ਆਪਣੀ ਕੁਦਰਤ ਕਾਨੂੰਨ ਅਨੁਸਾਰ ਖਾਹਸ਼ਾਂ ਦੀ ਹੋਂਦ ਨੂੰ ਯੋਗ ਨਿਯਮ ਨਾਲ ਵਰਤਣ ਦੀ ਵਿਧੀ ਵੀ ਗੁਰੂਆਂ ਤੇ ਮਹਾਂ ਪੁਰਖਾਂ ਦੀ ਤੁਫ਼ੈਲ ਜੀਆਂ ਨੂੰ ਸਮਝਾ ਦਿਤੀ।

ਜੈਸਾ ਕਿ ਪੁਰਸ਼ ਯੋਗ ਨਿਯਮ ਅਨੁਸਾਰ ਸ਼ਾਦੀ ਸ਼ੁਦਾ ਹੁੰਦਾ ਹੋਇਆ ਉਲਾਦ ਪੈਦਾ ਕਰਦਾ ਹੈ, ਅਤੇ ਵਡੇ ਪ੍ਰਵਾਰ ਵਾਲਾ ਕੁਟੰਬੀ ਬਣ ਕੇ ਇੱਜ਼ਤ ਵਾਲਾ ਕਹਾਉਂਦਾ ਹੈ, ਅਤੇ ਦੁਨੀਆਂ ਦੇ ਲੋਕ ਉਸਨੂੰ ਭਲਾ ਮਾਣਸ ਤੇ ਸ਼ਰੀਫ ਆਖ ਆਖ ਯਾਦ ਕਰਦੇ ਹਨ। ਪਰ ਜੇਕਰ ਇਸ ਖਾਹਸ਼ ਨੂੰ ਅਯੋਗ ਤਰੀਕੇ ਨਾਲ ਵਿੱਭਚਾਰੀ ਖਿਆਲ ਵਰਤਕੇ ਕਿਸੇ ਗ਼ੈਰ ਇਸਤ੍ਰੀ ਵਲ ਨਿਗ੍ਹਾ ਭਰ ਕੇ ਵੇਖਦਾ ਹੈ ਤਾਂ ਜੁਤੀਆਂ ਖਾਂਦਾ ਹੈ ਅਤੇ ਦੁਨੀਆਂ ਦੇ ਲੋਕ ਲੁੱਚਾ ਤੇ ਬਦਮਾਸ਼ ਨਾਮ ਨਾਲ ਉਸ ਨੂੰ ਸਦ ਦੇ ਹਨ।

ਜੇਕਰ ਕੋਈ ਪੁਰਸ਼ ਸੁਚੇ ਵਣਜ ਵਪਾਰ ਅਤੇ ਮੁਸ਼ੱਕਤ ਨਾਲ ਲੱਖਾਂ ਦਾ ਧਨੀ ਬਣ ਜਾਵੇ ਤਾਂ ਨੇਕ ਅਤੇ ਸਿਆਣੇ ਲੋਕ ਉਸਦੀ ਵਡਿਆਈ ਕਰਦੇ ਹੋਏ ਉਸ ਨੂੰ ਇਜ਼ਤ ਦੀ ਨਿਗ੍ਹਾ ਨਾਲ ਦੇਖਦੇ ਹਨ, ਪਰ ਜੇ ਕਰ ਕੋਈ ਬਗਾਨਾ ਹੱਕ ਤਲਫ ਕਰਦਾ ਹੋਇਆ ਇਕ ਪੈਸੇ ਦੀ ਵੀ ਕਿਸੇ ਦੀ ਅਮਾਨਤ ਵਿਚ ਖਿਆਨਤ ਕਰੇ, ਤਾਂ ਧਰਤੀ ਤੇ ਖਰੇ ਲੋਕ ਉਸ ਤੇ ਬੇਈਮਾਨੀ ਦਾ ਫਤਵਾ ਲਾਂਦੇ ਹਨ।

ਜੇਕਰ ਕੋਈ ਆਦਮੀ ਮਾਨ ਵਡਿਆਈ ਇੱਛਕ, ਵਡਿਆਈ ਹਾਸਲ ਕਰਨ ਲਈ ਅਯੋਗ ਵਰਤਾਉ ਵਰਤ ਕੇ, ਜੈਸਾ ਕਿ ਰਬ ਦੀ ਮਖ਼ਲੂਕ ਉੱਤੇ ਦਬ ਦਬਾ ਪਾਕੇ, ਜਾਂ ਵਰਗਲਾ ਕੇ ਹਾਸਲ ਕਰਨ ਦੀ ਕੋਸ਼ਸ਼ ਕਰੇ ਤਾਂ ਅਸਲੀ ਵਡਿਆਈ ਦੀ ਪ੍ਰਾਪਤੀ ਨਹੀਂ ਹੋ ਸਕਦੀ, ਪਰ ਜੇ ਨੇਕੀ ਤੇ ਭਲਿਆਈ ਕੋਲੋਂ ਮੂੰਹ ਨਾ ਮੋੜੇ, ਯੋਗ ਵਰਤਾਓ ਸਹਿਤ ਚੰਗੇ ਆਮਾਲ ਤੇ ਉੱਤਮ ਕਰਮ ਕਰੀ ਜਾਵੇ ਤਾਂ, ਵਡਿਆਈ ਨੇਕ ਨਾਮੀ ਆਪਤੋਂ ਆਪ ਹੀ ਮਨੁੱਖ ਦੇ ਮਗਰ ਮਗਰ ਦੌੜੀ ਆਉਂਦੇ

ਹਨ, ਜੈਸਾ ਕਿ:

ਪ੍ਰਭਤਾ ਕੋ ਸਭ ਹੀ ਚਾਹੇਂ, ਪ੍ਰਭ ਕੋ ਚਾਹੇ ਨ ਕੋਇ ॥
ਜੇ ਪ੍ਰਭ ਕੋ ਚਾਹੇਂ ਤਾਂ ਪ੍ਰਭਤਾ ਪਾਛੇ ਹੋਇ ॥

ਸੂਰਜ ਜਿੰਨਾ ਵਧੀਕ ਉੱਚਾ ਹੋਵੇ ਓਨਾਂ ਹੀ ਓਸਦਾ ਪਰਛਾਵਾਂ ਘੱਟ ਹੁੰਦਾ ਹੈ, ਏਹੋ ਹਾਲ ਨੇਕੀ ਦਾ ਹੈ, ਏਹ ਜਿੰਨੀ ਉੱਚੀ ਹੁੰਦੀ ਜਾਂਦੀ ਹੈ ਓਨੀ ਹੀ ਘੱਟ ਬਦਲੇ ਦੀ ਚਾਹਵਾਨ ਹੁੰਦੀ ਹੈ, ਹੇ ਪੁਰਸ਼ ਏਹ ਯਾਦ ਰੱਖ ਕਿ ਸੱਚੀ ਨੇਕੀ ਕਦੀ ਇਜ਼ਤ ਦੇ ਨਾਮ ਤੋਂ ਵਿਰਵੀ ਨਹੀਂ ਰਹਿ ਸਕਦੀ। ਜੇਕਰ ਤੇਰੇ ਅੰਦਰ ਵਡਿਆਈ ਪ੍ਰਾਪਤ ਕਰਨ ਦੇ ਗੁਣ ਨਹੀਂ ਹਨ, ਤਾਂ ਤੈਨੂੰ ਏਹ ਕਦੇ ਨਸੀਬ ਨਹੀਂ ਹੋਵੇਗੀ, ਅਤੇ ਜੇਕਰ ਤੂੰ ਏਸ ਦਾ ਹੱਕਦਾਰ ਹੈਂ, ਤਾਂ ਭਾਵੇਂ ਤੂੰ ਪਤਾਲ ਵਿਚ ਵੀ ਜਾ ਲੁਕੇਂ ਏਹ ਤੈਨੂੰ ਓਥੇ ਵੀ ਲੱਭ ਲਵੇਗੀ। ਕੀ ਪਤਿਬ੍ਰੱਤਾ ਇਸਤ੍ਰੀ ਦੀ ਉਪਮਾ ਨਹੀਂ ਹੁੰਦੀ? ਕੀ ਈਮਾਨਦਾਰ ਆਦਮੀ ਦੀ ਵਾਹ ਵਾਹ ਨਹੀਂ ਹੁੰਦੀ? ਏਹਨਾਂ ਗੁਣਾਂ ਉੱਤੇ ਕੀ ਹਿੰਗ ਫਰਕੜੀ ਲਗਦੀ ਹੈ।

ਵਡਪਨ ਤੇ ਮਾਨ ਵਡਿਆਈ ਪਰਾਪਤ ਕਰਨ ਦੀ ਖਾਹਸ਼ ਹਰ ਇਕ ਮਨੁਖ ਦੇ ਅੰਦਰ ਮਜੂਦ ਹੈ, ਪਰ ਇਕ ਹਦ ਤੋਂ ਜ਼ਿਆਦਾ ਅਤੇ ਆਪਣੇ ਹਕ ਤੋਂ ਵਧੀਕ ਖਾਹਸ਼ ਦੀ ਇਛਾ ਦੁਖ ਦਾ ਰੂਪ ਬਣ ਜਾਂਦੀ ਹੈ। ਖਾਹਸ਼ ਦੇ ਵਧ ਜਾਣ ਦੇ ਕਾਰਨ ਮਨੁਖ ਹਰ ਵਕਤ ਚਿੰਤਾਤੁਰ ਹੀ ਰਹਿੰਦਾ ਹੈ, ਨਾ ਖਾਹਸ਼ ਪੂਰੀ ਹੁੰਦੀ ਹੈ ਨਾ ਚਿੰਤਾ ਹੀ ਗਲੋਂ ਲਹਿੰਦੀ ਹੈ, ਸਗੋਂ ਐਸੇ ਮਨੁਖ ਦੇ ਦਿਨ ਤੇ ਰਾਤ ਅਰਾਮ ਨਾਲ ਨਹੀਂ ਗੁਜਰਦੇ, ਅਤੇ ਅੰਦਰ ਭਠੀ ਦੀ ਤਰ੍ਹਾਂ ਹਰ ਵੇਲੇ ਭਖਦਾ ਰਹਿੰਦਾ ਹੈ, ਸਾਥ ਹੀ ਖਾਹਸ਼ ਦੇ ਰੋਗ ਤੋਂ ਕਰੋਧੀ ਅਤੇ ਸੜੀਅਲ ਜਿਹਾ ਬਣ ਜਾਂਦਾ ਹੈ। ਪਰ ਕੁਦਰਤ ਕਨੂੰਨ ਅਨੁਸਾਰ ਜਾਇਜ਼ ਹੱਦ ਦੇ ਅੰਦਰ ਮਨੁਖ ਵਿਚ ਖਾਹਸ਼ ਦਾ ਹੋਣਾ ਜ਼ਰੂਰੀ ਹੈ, ਕਿਉਂ ਜੋ ਇਹ ਚੀਜ਼ ਵੀ ਓਸੇ ਸਿਰਜਨ ਹਾਰ ਨੇ ਹੀ ਬਣਾਈ ਹੋਈ ਹੈ, ਖਾਹਸ਼ ਤੋਂ ਹੀ ਦੁਨੀਆਂ ਦੇ ਕੁਲ ਕਾਰੋਬਾਰ ਅਤੇ ਜੀਆਂ ਦੀ ਉਤਪਤੀ ਦਾ ਸਿਲਸਲਾ

ਜਾਰੀ ਹੈ। ਹੇ ਸਿਆਣੇ ਤੇ ਸੂਝਵਾਨ ਬੰਦੇ ਤੂੰ ਮਾਨ ਵਡਿਆਈ ਆਪਣੇ ਇਕੱਲੇ ਵਾਸਤੇ ਹੀ ਨਾ ਸਮਝ ਸਗੋਂ ਹੋਰ ਦੂਜਿਆਂ ਦੀ ਉਪਮਾ ਹੁੰਦੀ ਵੇਖ ਸੁਣ ਕੇ ਵੀ ਪਰਸੰਨ ਹੋ ਅਤੇ ਯੋਗਤਾ ਦੇ ਹੱਕ ਦੇ ਦਾਇਰੇ ਦੇ ਅੰਦਰ ਰਹੋ, ਅਤੇ ਜਿੰਨਾ ਕੁ ਤੇਰਾ ਹਕ ਹੈ ਓਨੇ ਵਿਚ ਹੀ ਸ਼ਾਕਰ ਬਣ ਅਤੇ ਯੋਗਤਾ ਤੋਂ ਵਧੀਕੀ ਦਾ ਇੱਛਕ ਨ ਬਣ ਅਤੇ ਚੰਗੇ ਕੰਮ ਕਰ ਫਿਰ ਚੰਗੇ ਲੋਕ ਤੇਰੀ ਉਪਮਾ ਤੇ ਵਡਿਆਈ ਕਰਨਗੇ।

# ਮਨੁਖਾ ਮਨ ਦਾ ਮੂਡ

ਸੱਚ ਬੋਲਣਾ ਧਰਮ ਹੈ, ਝੂਠ ਬੋਲਣਾ ਪਾਪ।
ਜਿਸਦੇ ਮਨ ਵਿਚ ਸੱਚ ਹੈ, ਓਥੇ ਸਤਿਗੁਰ ਆਪ।

ਇਹ ਵਿਚਾਰ ਗੋਚਰੀ ਗੱਲ ਹੈ ਕਿ ਮਨੁਖ ਦੇ ਸੁਭਾਓ ਵਿਚ ਅਦਲਾ ਬਦਲੀ ਹੁੰਦੀ ਰਹਿੰਦੀ ਹੈ। ਅਜ ਹੋਰ ਤੇ ਕਲ ਹੋਰ ਹੀ ਨਹੀਂ ਸਗੋਂ ਸੁਭ੍ਹਾ ਹੋਰ ਤੇ ਸ਼ਾਮ ਹੋਰ। ਮਿਲਣੀ, ਤਕਣੀ ਤੇ ਬੋਲਣੀ ਇਕ ਤਾਰ ਨਹੀਂ ਰਹਿੰਦੀ। ਜੇ ਕੋਈ ਅੱਜ ਇਕ ਦੂਜੇ ਨੂੰ ਚਾਂਬਲ ਲਾਕੇ ਬੜੇ ਪਿਆਰ ਨਾਲ ਫਤਹਿ, ਸਤਿ ਸ੍ਰੀ ਅਕਾਲ ਅਤੇ ਜੈ ਰਾਮ ਜੀ ਕੀ ਬੁਲਾਉਂਦਾ ਹੋਇਆ ਮਿਲਦਾ ਹੈ, ਤਾਂ ਕਲ ਨੂੰ ਕੰਨੀ ਕਤਰਾਉਂਦਾ ਹੋਇਆ ਆਪਣੀ ਟੋਰ ਨੂੰ ਅਰੇਬ ਕਰਦਾ ਹੋਇਆ ਇਉਂ ਖਿਸਕ ਨਿਕਲਦਾ ਹੈ ਜਿਸ ਤਰ੍ਹਾਂ ਕਿਸੇ ਵੰਗਾਰ ਤੋਂ ਬਚਾਅ ਕੀਤਾ ਜਾਂਦਾ ਹੈ। ਜਾਣ ਬੁਝ ਕੇ, ਦੇਖ ਕੇ ਧਿਆਨ ਦੂਜੇ ਪਾਸੇ ਕਰ ਛਡਦਾ ਹੈ, ਤੇ ਇਉਂ ਜਤਲਾਉਂਦਾ ਹੈ ਕਿ ਮੈਂ ਦੇਖਿਆ ਹੀ ਨਹੀਂ। ਵਿਚਾਰ ਕਰਨ ਦੀ ਜਰੂਰਤ ਹੈ ਕਿ ਇਕ ਸਿਧੀ ਦਰਿਸ਼ਟੀ ਰਖਕੇ, ਫਤੇ ਜਾਂ ਸਤਿ ਸ੍ਰੀ ਅਕਾਲ ਅਤੇ ਰਾਮ ਰਾਮ ਆਖਣ ਦੇ ਨਾਲੋਂ ਇਹ ਕਿੰਨਾ ਕੁ ਅਯੋਗ

ਹੈ ਕਿ ਨਜ਼ਰ ਚੁਰਾ ਕੇ, ਝੂਠ ਬਣਾ ਕੇ ਅਸਲੀਅਤ ਦਾ ਘਾਤ ਕਰਕੇ ਹੰਕਾਰ ਦਾ ਭਾਗੀ ਬਣ ਜਾਣਾ। ਇਕ ਨਿਰਮਾਨਤਾ ਦੀ ਖੇਚਲ ਤੋਂ ਸੰਕੋਚ ਕਰਕੇ, ਹੋਰ ਵਾਧੂ ਖੇਚਲਾਂ ਦਾ ਸ਼ਿਕਾਰ ਬਣ ਜਾਣਾ, ਪਰ ਏਸ ਬਿਮਾਰੀ ਨੇ ਪੜ੍ਹੇ ਲਿਖੇ ਸਮਝਦਾਰਾਂ ਨੂੰ ਹੀ ਬਹੁਤ ਕਰਕੇ ਗਰੱ-ਸਿਆ ਹੋਇਆ ਹੈ। ਗੁਰਵਾਕ ;

'ਸੁਘੜ ਸਿਆਣਾ ਚਤੁਰ ਸੋਇ ਜਿਨ ਤਜਿਆ ਅਭਿਮਾਨ।'

ਮਨੁਖ ਨੂੰ ਮਨੁਖ ਕਿਉਂ ਇਕ ਸਾਰ ਮੂਡ ਨਾਲ ਨਹੀਂ ਮਿਲਦਾ ਤੇ ਪਿਆਰ ਨਾਲ ਨਹੀਂ ਪਿਆਰਦਾ, ਏਸ ਗੱਲ ਦਾ ਨਿਰਨਾਂ ਕਰਨ ਦੀ ਜ਼ਰੂਰਤ ਭਾਸਦੀ ਹੈ।ਮੇਰੇ ਖਿਆਲ ਵਿਚ ਦੋ ਕਾਰਨ ਮਾਲੂਮ ਹੁੰਦੇ ਹਨ। ਇਕ ਇਹ ਕਿ ਮਨ ਅੰਦਰ ਕੋਈ ਮਨੋਰਥ ਧਾਰ ਕੇ ਪਿਆਰ ਤੇ ਮਿਲਾਪ ਕਰਨਾ। ਦੂਜਾ ਹੰਕਾਰ ਦੇ ਨਸ਼ੇ ਨਾਲ ਜੀ ਹਜ਼ੂਰੀ ਦੀ ਖ਼ਾਹਸ਼ ਦੇ ਨਾਲ ਮਿਲਨਾ ਜਾਂ ਪਿਆਰ ਕਰਨਾਂ, ਕਈ ਭੋਲੇ ਲੋਕ ਏਹੋ ਜਿਹੇਪਿਆਰ ਤੋਂ ਧੋਖਾ ਖਾਂ ਜਾਂਦੇਹਨ ਕਿਉਂ ਜੋ ਇਹੋਜਿਹੇ ਪਿਆਰ ਦੀ ਕੋਈ ਬੁਨਿਆਦ ਨਹੀਂ ਹੁੰਦੀ, ਬੜੀ ਛੇਤੀ ਹੀ ਢੱਠ ਜਾਂਦਾ ਹੈ। ਸਗੋਂ ਐਸੇ ਪਿਆਰ ਵਿਚੋਂ ਦੁਸ਼ਮਣੀ ਪੈਦਾ ਹੋ ਜਾਂਦੀ ਹੈ। ਸਿਆਣੇ ਲੋਕ ਆਖਦੇ ਹਨ ਕਿ ਸੇਵਾ ਉਹ ਜੇਹੜੀ ਨਿਸ਼ਕਾਮ ਹੋਵੇ, ਪਿਆਰ ਉਹ ਜਿਹੜਾ ਮਤਲਬ ਪ੍ਰਸਤੀ ਤੋਂ ਬਿਨਾਂ ਹੋਵੇ, ਅਕਾਲ ਪੁਰਖ ਨੇ ਤੇ ਮਨੁਖਾਂ ਨੂੰ ਇਸ ਲਈ ਪੈਦਾ ਕੀਤਾ ਸੀ ਕਿ ਬਿਨਾਂ ਕਿਸੇ ਪ੍ਰਯੋਜਨ ਦੇ ਮਨੁੱਖਾਂ ਨਾਲ ਪਿਆਰ ਕਰੋ।

'ਦਰਦੇ ਦਿਲ ਕੇ ਵਾਸਤੇ ਪੈਦਾ ਕਿਆ ਇਨਸਾਨ ਕੋ,
ਵਰਨਾਂ ਤਾਇਤ ਕੇ ਲੀਯੇ ਕਮ ਨਾਂ ਥੇ ਫਰੇਸਤੇ'

ਬੜੇ ਅਫਸੋਸ ਦੀ ਗੱਲ ਹੈ ਕਿ ਅਸ਼ੀਂ ਬਿਨਾਂ ਮਤਲਬ ਤੋਂ ਸਤਿ ਸ੍ਰੀ ਅਕਾਲ, ਫਤੇਹ ਅਤੇ ਰਾਮ ਰਾਮ ਬੋਲਣੀ ਵੀ ਫਜ਼ੂਲ ਹੀ ਸਮਝਦੇ ਹਾਂ, ਅਸਾਂ ਮਨੁੱਖ ਦਾ ਦਰਦ ਕੀ ਵੰਡਣਾਂ ਹੈ ਸਗੋਂ ਜੇ ਕੋਈ ਮਨੁੱਖ ਕੁਦਰਤੀ ਖੁਸ਼ਹਾਲ ਹੋ ਜਾਵੇ ਤਾਂ ਸਾਡਾ ਮਨ ਔਖਾ ਹੋ ਜਾਂਦਾ

ਹੈ। ਸਰਿਸ਼ਟੀ ਦੇ ਮਾਲਕ, ਜਿਸ ਨੇ ਮਖ਼ਲੂਕ ਪੈਦਾ ਕਰਕੇ ਇਹ ਹਦਾਇਤ ਕੀਤੀ ਸੀ ਕਿ ਹਰ ਇਕ ਦੇ ਦੁੱਖ ਵਿਚ ਸ਼ਰੀਕ ਹੋਵੋ, ਤੇ ਸਭ ਦਾ ਭਲਾ ਮੰਗੋ; ਪਰ ਜੇ ਸਾਥੋਂ ਭਲਾ ਨਹੀ ਪੁਜ ਆਉਂਦਾ ਤਾਂ ਫਿਰ ਕਿਸੇ ਲਈ ਬੁਰਾ ਵੀ ਨਾਂ ਚਿੱਤਵੀਏ।

ਮੈਨੂੰ ਛੋਟੀ ਉਮਰ ਦੀ ਏਹ ਗੱਲ ਚੰਗੀ ਤਰ੍ਹਾਂ ਯਾਦ ਹੈ ਕਿ ਪਿੰਡਾਂ ਥਾਵਾਂ ਵਿਚ ਅਰੋੜ ਵੰਸ਼, ਅਤਰੰਮੇਂ ਜਿਮੀਦਾਰ ਜਾਂ ਲੁਹਾਰ ਤੇ ਮੋਚੀ ਆਦਿ ਇਕ ਦੂਜੇ ਨੂੰ ਕਿਧਰੇ ਜਾਂਦੇ ਆਉਂਦੇ ਜਦੋਂ ਵੀ ਅਗੋਂ ਮਿਲਦੇ ਤਾਂ ਸਤਿ ਸ੍ਰੀ ਅਕਾਲ ਤੇ ਫ਼ਤੇਹ ਬੁਲਾਏ ਬਗੈਰ ਨਾਂ ਲੰਘਦੇ। ਛੋਟੇ ਛੋਟੇ ਮੁੰਡੇ ਅਨਪੜ੍ਹ ਪੇਂਡੂਆਂ ਨੂੰ ਵੀ ਇਹ ਸਿਖਿਆ ਮਿਲੀ ਹੋਈ ਹੁੰਦੀ ਸੀ ਕਿ ਆਪਣੇ ਤੋਂ ਵਡੇ ਬਜ਼ੁਰਗਾਂ ਨੂੰ ਜਦ ਅਗੋਂ ਮਿਲਨਾਂ, ਤਾਂ ਮੁੰਡੇ ਆਖਣਾ 'ਬਾਬਾ ਮੱਥਾ ਟੇਕਨਾਂ', ਅਗੋਂ ਵਡੇਰੇ ਪੁਰਸ਼ ਨੇ ਅਸੀਸ ਦੇਂਦਿਆਂ ਆਖਣਾਂ, 'ਜੀਊਂਦਾ ਰਹੋ, ਤੈਨੂੰ ਸੇਹਰੇ ਬੱਝਣ, ਤੇਰੀ ਮਾਂ ਮੁਰਾਦਾਂ ਵੇਖੇ', 'ਹੁਣ ਸਮੇਂ ਦਾ ਚੱਕਰ ਐਸਾ ਹੈ ਕਿ ਪੜ੍ਹੇ ਲਿਖੇ ਹੋਏ ਨੌਜਵਾਨਾਂ ਨੂੰ ਆਪਣੇ ਤੋਂ ਵਡਾ ਜਦ ਅਗੋਂ ਮਿਲਦਾ ਹੈ ਤਾਂ ਬੜੀ ਆਕੜ ਨਾਲ ਕੋਲੋਂ ਦੀ ਲੰਘ ਜਾਂਦੇ ਹਨ। ਕਈ ਵੇਰ ਟਿੱਚਕਰਾਂ ਵੀ ਕਰ ਜਾਂਦੇ ਹਨ, ਕਈ ਪੜ੍ਹੇ ਲਿਖੇ ਹੋਏ ਨੌਜਵਾਨਾਂ ਨੂੰ ਆਪਣੇ ਦਾਦੇ ਦੀ ਉਮਰ ਦਾ ਵੀ ਕੋਈ ਬੰਦਾ ਮਿਲ ਪਵੇ ਤਾਂ ਚਰਨੀਂ ਹੱਥ ਲਾਉਂਣ ਦੀ ਬਜਾਇ, ਦਸਤ ਪੰਜਾ ਲੈ ਕੇ ਮਿਲਦੇ ਹਨ, ਆਪਣੇ ਵਲੋਂ ਉਹ ਬੜੀ ਤਾਲੀਮ ਤੇ ਘੁਮੰਡ ਦਾ ਸਬੂਤ ਪੇਸ਼ ਕਰਦੇ ਹਨ, ਹਰ ਇਕ ਧਰਮ ਦੀ ਪੜ੍ਹਾਈ ਵਿਚ ਤਾਂ ਏਹੋ ਹੀ ਮਿਲਦਾ ਹੈ ਕਿ ਬਜ਼ੁਰਗਾਂ ਦਾ ਅਦਬ ਕਰੋ, ਪਰ ਹੁਣ ਤਾਂ ਉਲਟੀ ਗੰਗਾ ਵਗਦੀ ਹੈ, ਅਦਬ ਤਾਂ ਕਿਧਰੇ ਸਗੋਂ ਬਜ਼ੁਰਗਾਂ ਦੀ ਵੁਕਤ ਹੀ ਖਤਮ ਹੋ ਰਹੀ ਹੈ।

ਪਰ ਕਈ ਅਜਿਹੇ ਬਜ਼ੁਰਗ ਵੀ ਹਨ। ਜਿਨ੍ਹਾਂ ਨੂੰ ਆਪਣੀ ਬਜ਼ੁਰਗ ਉਮਰ ਦੀ ਸਾਰ ਹੀ ਨਹੀਂ। ਮੁੰਡਿਆਂ ਕੋਲ ਹੀ ਬੈਠਣਾਂ ਤੇ ਮੁੰਡਿਆਂ ਨਾਲ ਹੀ ਹਸਣਾਂ, ਖੇਡਣਾ, ਮਖੌਲ ਉਡਾਣਾ ਤੇ

ਗੱਪਾਂ ਮਾਰਨੀਆਂ ਅਜਿਹੇ ਬਜ਼ੁਰਗ ਨੌਜਵਾਨਾਂ ਪਾਸੋਂ ਅਦਬ ਮੰਗਣ ਦੇ ਹੱਕਦਾਰ ਨਹੀਂ ਹੋ ਸਕਦੇ, ਬਜ਼ੁਰਗ ਉਮਰ ਵਾਲਿਆਂ ਨੂੰ ਚਾਹੀਦਾ ਕਿ ਆਪਣੀ ਉਮਰ ਵਲ ਦੇਖਦੇ ਹੋਏ ਨਾਂ ਖੁੱਦ ਗੰਦੀਆਂ ਗਲਾਂ ਕਰਨ ਤੇ ਨਾ ਸੁਣਨ, ਸਗੋਂ ਆਪ ਤੋਂ ਛੋਟੀ ਉਮਰ ਵਾਲਿਆਂ ਨੂੰ ਗੰਦੀਆਂ ਮੰਦੀਆਂ ਗਲਾਂ ਕਰਨ ਤੋਂ ਵਰਜ ਕੇ ਗੁਰ ਮਤ ਵਾਲੀਆਂ ਗਲਾਂ ਕਰਨ ਦੀ ਪ੍ਰੇਰਨਾ ਨਾ ਦੇਣ

ਬਜ਼ੁਰਗੀ ਬਾ ਅਕਲ ਅਸਤ ਨ ਬਾ ਸਾਲ'

ਬਜ਼ੁਰਗੀ ਕੇਵਲ ਚਿਟਿਆਂ ਵਾਲਾਂ ਵਿਚ ਹੀ ਨਹੀਂ, ਸਗੋਂ ਅਕਲ ਨਾਲ ਵੀ ਹੁੰਦੀ ਹੈ ਕਈ ਤਕੜੇ ਕਮਜ਼ੋਰਨੂੰ, ਕਈ ਸ਼ਾਹੂਕਾਰ ਗ਼ਰੀਬ ਨੂੰ, ਕਈ ਹੰਕਾਰ ਮੱਤੇ ਆਕੜ ਖਾਂ, ਸੂਧੇ ਭਲੇ ਮਾਣਸਾਂ ਨੂੰ ਨਜ਼ਰ ਰਲਾ ਕੇ ਪਹਿਲਾਂ ਸਤਿ ਸ੍ਰੀ ਅਕਾਲ ਆਖਣ ਤੋਂ ਸੰਕੋਚ ਕਰਦੇ ਹਨ, ਏਹ ਅਗਿਆਨਤਾ ਹੈ, ਸਤਿ ਸ੍ਰੀ ਅਕਾਲ, ਫਤੇਹ, ਰਾਮ ਜੀ ਕੀ ਜੈ, ਇਸ ਗੱਲ ਉਤੇ ਕਿਹੜੀ ਹਿੰਙ ਫਟਕੜੀ ਖਰਚ ਆਉਂਦੀ ਹੈ, ਸਗੋਂ ਮੁਫ਼ਤ ਵਿਚ ਹਿਰਦੇ ਨੂੰ ਦੁਪਾਸੜ ਖੇੜਾ ਮਿਲਦਾਹੈ,

ਇਸ ਲਈ ਹਰ ਇਕ ਨੂੰ ਚਾਹੀਦਾ ਹੈ ਕਿ ਹਰ ਇਕ ਜਦੋਂ ਇਕ ਦੂਜੇ ਨੂੰ ਕਿਧਰੇ ਮਿਲੇ, ਅੱਖ ਚੁਰਾਉਣ ਦੀ ਬਜਾਇ ਸਿੱਧੀ ਨਜ਼ਰ ਰੱਖ ਕੇ ਮਿਲੇ। ਫਿਰ ਪੈਹਲ ਤੇ ਪਿਛੋਂ ਦਾ ਸਵਾਲ ਹੀ ਪੈਦਾ ਨਹੀਂ ਹੋ ਸਕਦਾ, ਇਹ ਸਗੋਂ ਇਕ ਦੂਜੇ ਦੀ ਜ਼ਬਾਨ ਆਪੇ ਹੀ ਪਹਿਲਾਂ ਉਤਾਵਲੀ ਹੋ ਉਠਦੀ ਹੈ

# ਅਮੋਲਕ ਵਚਨ

ਹੇ ਆਦਮੀ ! ਤੂੰ ਜੋ ਸਚਾਈ ਦੀਆਂ ਖ਼ੂਬੀਆਂ ਦਾ ਚਾਹਵਾਨ ਹੈਂ ਅਤੇ ਉਸਦੀ ਸੋਹਣੀ ਸਚੀ ਸੂਰਤ ਉਤੇ ਮੋਹਿਤ ਹੈਂ, ਤੂੰ ਸਦਾ

ਏਸਦਾ ਤਾਬਿਆਦਾਰ ਰਹੁ ਅਤੇ ਏਸ ਨੂੰ ਪਿਠ ਨਾ ਦੇਹ। ਇਸ ਦੀ ਸਹਾਇਤਾ ਨਾਲ ਤੈਨੂੰ ਇੱਜ਼ਤ ਅਤੇ ਮਾਨ ਦਾ ਤਾਜ ਨਸੀਬ ਹੋਵੇਗਾ।

ਸਚੇ ਆਦਮੀ ਦੀ ਜੀਭ ਉਸਦੇ ਦਿਲ ਦੀ ਤਹਿ ਤਕ ਹੈ, ਉਸ ਵਿਚੋਂ ਚਾਲਬਾਜ਼ੀ ਤੇ ਝੂਠ ਦੀ ਕੋਈ ਗੱਲ ਨਹੀਂ ਨਿਕਲਦੀ। ਉਹ ਝੂਠ ਬੋਲਣ ਤੋਂ ਸ਼ਰਮਾਉਂਦਾ ਅਤੇ ਪਛਤਾਉਂਦਾ ਹੈ। ਪਰ ਸਚ ਬੋਲਣ ਵੇਲੇ ਉਸਦੀ ਅੱਖ ਉਸੇ ਤਰ੍ਹਾਂ ਚਮਕਦੀ ਰਹਿੰਦੀ ਹੈ, ਉਹ ਸਚੇ ਮਰਦਾਂ ਵਾਂਗ ਆਪਣੇ ਸਦਾਚਾਰ ਦੀ ਸ਼ਾਨੰ ਬਣਾਈ ਰਖਦਾ ਹੈ। ਉਹ ਚਾਲ ਅਤੇ ਧੋਖੇ ਬਾਜ਼ ਪੌਲਿਸੀ ਤੇ ਕੰਮ ਲੈਣ ਨੂੰ ਆਪਣੀ ਹੀਣਤਾ ਸਮਝਦਾ ਹੈ, ਉਸਦਾ ਅੰਦਰ ਤੇ ਬਾਹਰ ਇਕੋ ਜਿਹਾ ਹੈ, ਉਸ ਨੂੰ ਕਦੇ ਪਛਤਾਉਂਨਾ ਨਹੀਂ ਪੈਂਦਾ, ਉਹ ਹੌਸਲੇ ਨਾਲ ਤੱਟ ਫੱਟ ਸੱਚ ਬੋਲ ਦੇਂਦਾ ਹੈ, ਪਰ ਝੂਠ ਬੋਲਣ ਵੇਲੇ ਝਿਜਕ ਜਾਂਦਾ ਹੈ। ਉਹ ਜ਼ਮਾਨੇ ਸਾਜ਼ੀ ਨਹੀਂ ਜਾਣਦਾ, ਉਸਦੀ ਜੀਭ ਉਸਦੇ ਦਿਲ ਦੀਆਂ ਗੱਲਾਂ ਨੂੰ ਪ੍ਰਗਟ ਕਰਦੀ ਹੈ।

ਇਹ ਕੁਝ ਹੋਣ ਪਰ ਵੀ ਉਹ ਆਪਣੀ ਜ਼ਬਾਨ ਸਿਆਣਪ ਤੇ ਹੁਸ਼ਿਆਰੀ ਨਾਲ ਖੋਲ੍ਹਦਾ ਹੈ। ਕੁਝ ਬੋਲਨ ਤੋਂ ਪਹਿਲਾਂ ਉਹ ਸੋਚ ਲੈਂਦਾ ਹੈ ਕਿ ਕਿਹੜੀ ਗੱਲ ਸੱਚੀ ਤੇ ਠੀਕ ਹੈ।

ਉਹ ਮਿੱਤਰਤਾ ਦੇ ਖ਼ਿਆਲ ਨਾਲ ਸਲਾਹ ਦੇਂਦਾ ਹੈ, ਝਿੜਕ ਦੇਣ ਵੇਲੇ ਉਹ ਬੇ-ਡਰ ਹੁੰਦਾ ਹੈ, ਜੋ ਕੁਝ ਮੂੰਹ ਤੋਂ ਕਹਿ ਦੇਂਦਾ ਹੈ ਉਸ ਨੂੰ ਪੂਰਾ ਕਰ ਵਖਾਉਂਦਾ ਹੈ। ਪਰ ਚਲਾਕ ਤੇ ਦਗੇਬਾਜ਼ ਆਦਮੀ ਦਾ ਦਿਲ ਉਸ ਦੇ ਕਲੇਜੇ ਵਿਚ ਲੁਕਿਆ ਰਹਿੰਦਾ ਹੈ, ਉਹ ਪ੍ਰਗਟ ਤੌਰ ਤੇ ਆਪਣੀਆਂ ਗੱਲਾਂ ਨੂੰ ਸੱਚ ਦੀ ਪੁਸ਼ਾਕ ਪੁਆਉਂਦਾ ਹੈ, ਪਰ ਉਸਦੇ ਜੀਵਨ ਦਾ ਮਨਤਵ ਧੋਖਾ ਤੇ ਬੇਈਮਾਨੀ ਹੁੰਦਾ ਹੈ।

ਉਹ ਸ਼ੋਕ ਵੇਲੇ ਹੱਸਦਾ ਅਤੇ ਖੁਸ਼ੀ ਵੇਲੇ ਰੋਂਦਾ ਹੈ, ਜੋ ਕੁਝ ਉਸ ਦੀ ਜ਼ਬਾਨ ਵਿਚੋਂ ਨਿਕਲਦਾ ਹੈ ਅੱਫਲ ਤੇ ਨਿਰਾਰਥਕ ਹੁੰਦਾ ਹੈ, ਉਹ ਹਨੇਰੇ ਵਿਚ ਕੰਮ ਕਰਦਾ ਹੈ, ਅਤੇ ਆਪਣੇ ਆਪ ਨੂੰ ਹਰ ਤਰ੍ਹਾਂ

ਰਖਆਯੁਤ ਸਮਝਦਾ ਹੈ, ਪਰ ਉਸੇ ਦੀ ਮੂਰਖਤਾ ਨਾਲ ਉਸ ਦੀਆਂ ਦਗੇਬਾਜ਼ੀਆਂ ਤੇ ਧੋਖੇਬਾਜ਼ੀਆਂ ਪ੍ਰਗਟ ਹੋ ਜਾਂਦੀਆਂ ਹਨ ਅਤੇ ਉਸ ਦੇ ਭੇਤਾਂ ਦਾ ਪੜਦਾ ਪਾਟ ਜਾਂਦਾ ਹੈ ਉਸ ਦੇ ਦਿਨ ਸਦਾ ਹੀ ਕੈਦ ਵਿਚ ਬੀਤਦੇ ਹਨ, ਉਸ ਦੇ ਦਿਲ ਅਤੇ ਜ਼ਬਾਨ ਵਿਚ ਸਦਾ ਫੁਟ ਤੇ ਅਣਬਣ ਰਹਿੰਦੀ ਹੈ, ਉਹ ਸਦਾ ਏਸੇ ਚਿੰਤਾ ਵਿਚ ਰਹਿੰਦਾ ਹੈ ਕਿ ਆਪਣੇ ਆਪ ਨੂੰ ਕਿਸ ਤਰ੍ਹਾਂ ਸੱਚਾ ਪ੍ਰਗਟ ਕਰੇ। ਉਹ ਆਪਣੀ ਬੇਈਮਾਨੀ ਤੇ ਝੂਠ ਦੇ ਖਿਆਲਾਂ ਨੂੰ ਵੱਡੇ ਸ਼ੌਕ ਨਾਲ ਆਪਣੇ ਦਿਲ ਦੇ ਅੰਦਰ ਪਾਲਦਾ ਹੈ।

ਮਨੁਖ ਦਾ ਦਿਲ ਇਕ ਦਮ ਬਹੁਤ ਸਾਰੀਆਂ ਗੱਲਾਂ ਵਲ ਧਿਆਨ ਨਹੀਂ ਦੇ ਸਕਦਾ। ਜਿਹੜਾ ਆਦਮੀ ਆਪਣੇ ਆਪ ਨੂੰ ਵਡਿਆਉਂਦਾ ਹੈ ਉਹ ਅਸਲ ਉਪਮਾਂ ਤੋਂ ਵਾਂਜਿਆ ਰਹਿ ਜਾਂਦਾ ਹੈ, ਉਹ ਵਾ-ਵਰੋਲੇ ਦੇ ਮਗਰ ਭਜਦਾ ਹੈ, ਪਰ ਉਸ ਨੂੰ ਪਕੜ ਨਹੀਂ ਸਕਦਾ। ਜਿਨ੍ਹਾਂ ਗੱਲਾਂ ਨਾਲ ਉਸਨੂੰ ਵਡਿਆਈ ਮਿਲ ਸਕਦੀ ਹੈ ਉਹਨਾਂ ਨੂੰ ਉਹ ਪੈਰਾਂ ਹੇਠ ਮਲਕੇ ਸਗੋਂ ਉਲਟੀ ਬਦਨਾਮੀ ਖੱਟ ਲੈਂਦਾ ਹੈ।

ਹੇ ਮਨੁਖ ! ਤੂੰ ਆਪਣਾ ਦਿਲ ਦ੍ਰਿੜਤਾ ਨਾਲ ਸੱਚ ਅਤੇ ਨੇਕ ਕੰਮਾਂ ਵਲ ਲਾ, ਫੇਰ ਦੁਨੀਆਂ ਦੀ ਵੱਡੀ ਤੋਂ ਵੱਡੀ ਵਡਿਆਈ ਵੀ ਤੇਰੇ ਦਿਲ ਉਤੇ ਕੋਈ ਅਸਰ ਨਹੀਂ ਪਾ ਸਕੇਗੀ।

ਕੀ ਤੇਰੀ ਕਮਜ਼ੋਰੀ ਤੇਰੇ ਲੋਭ ਨਾਲੋਂ ਵਧ ਕਿਸੇ ਹੋਰ ਗੱਲ ਵਿਚੋਂ ਪ੍ਰਗਟ ਹੁੰਦੀ ਹੈ ? ਜਦ ਕਿਸੇ ਚੰਗੀ ਚੀਜ਼ ਦਾ ਅਨੰਦ ਮਿਲ ਜਾਂਦਾ ਹੈ ਤਾਂ ਉਹ ਭੈੜੀ ਤੇ ਨਿਕੰਮੀ ਹੋ ਜਾਂਦੀ ਹੈ। ਕੁਦਰਤ ਨੇ ਜਿਨ੍ਹਾਂ ਚੀਜ਼ਾਂ ਨੂੰ ਨਰੋਲ ਮਿੱਠੀਆਂ ਬਣਾਇਆ ਹੈ ਸਾਨੂੰ ਕੌੜੀਆਂ ਲੱਗਦੀਆਂ ਹਨ। ਜਿਹਾ ਕਿ 'ਸੱਚ' ਅਸਲ ਵਿਚ ਬਹੁਤ ਮਿੱਠਾ ਹੈ ਪਰ ਸਾਨੂੰ ਮਿਰਚਾਂ ਵਤ ਲੱਗਦਾ ਹੈ।

ਜੇਕਰ ਤੂੰ ਹਰਏਕ ਚੀਜ਼ ਪਾਸੋਂ ਯੋਗ ਅਨੰਦ ਲਵੇਂ ਤਾਂ ਉਹ ਸਦਾ ਹੀ ਤੇਰੇ ਵਾਸਤੇ ਅਨੰਦ ਦਾਇਕ ਰਹਿਣਗੀਆਂ, ਤੇਰੀ ਖੁਸ਼ੀ ਦਾ

ਸੋਮਾ ਅਕਲ ਵਿਚ ਹੋਣਾ ਚਾਹੀਦਾ ਹੈ।

ਵੱਡੇ ਦਾਤੇ ਨੇ ਤੈਨੂੰ ਕੋਈ ਚੀਜ਼ ਅਜੇਹੀ ਨਹੀਂ ਦਿਤੀ ਜਿਸ ਵਿਚ ਹਾਨ ਤੇ ਲਾਭ ਅਤੇ ਬੁਰਿਆਈ ਤੇ ਭਲਿਆਈ ਰਲੇ ਮਿਲੇ ਨਾ ਹੋਣ। ਪਰ ਉਸ ਨੇ ਤੈਨੂੰ ਇਹ ਅਕਲ ਵੀ ਦਿੱਤੀ ਹੈ ਕਿ ਤੂੰ ਬੁਰਿਆਈ ਨਾਲੋਂ ਭਲਿਆਈ ਅਤੇ ਮੰਦੇ ਨਾਲੋਂ ਚੰਗਾ ਵੱਖ ਕਰ ਲਵੇਂ।

ਜਿਸ ਤਰ੍ਹਾਂ ਕੋਈ ਖੁਸ਼ੀ ਰੰਜ ਤੋਂ ਖਾਲ੍ਹੀ ਨਹੀਂ ਹੈ, ਏਸੇ ਤਰ੍ਹਾਂ ਰੰਜ ਦੇ ਨਾਲ ਵੀ ਖੁਸ਼ੀ ਦਾ ਹਿੱਸਾ ਰਲਿਆ ਹੋਇਆ ਹੈ। ਖੁਸ਼ੀ ਅਤੇ ਰੰਜ ਭਾਵੇਂ ਇਕ ਦੂਜੇ ਦੇ ਵਿਰੋਧੀ ਹਨ, ਪਰ ਫੇਰ ਵੀ ਇਕ ਦੂਜੇ ਦੇ ਨਾਲ ਰਲੇ ਮਿਲੇ ਹੋਏ ਹਨ, ਏਹਨਾਂ ਵਿਚੋਂ ਜਿਸ ਚੀਜ਼ ਨੂੰ ਅਸੀਂ ਚੁਣ ਲੈਂਦੇ ਹਾਂ ਉਹ ਸਾਨੂੰ ਮਿਲ ਜਾਂਦੀ ਹੈ।

ਰੰਜ ਤੋਂ ਵੀ ਕਈ ਵਾਰੀ ਖੁਸ਼ੀ ਮਿਲ ਜਾਂਦੀ ਹੈ ਅਤੇ ਖੁਸ਼ੀ ਦਾ ਅੰਤ ਸਦਾ ਰੰਜ ਦੇ ਅਥਰੂ ਹੁੰਦੇ ਹਨ। ਮੂਰਖ ਦੇ ਹੱਥ ਵਿਚ ਚੰਗੀ ਚੀਜ਼ ਜਾ ਕੇ ਵੀ ਹਾਨੀ ਪੁਚਾਉਂਦੀ ਹੈ ਅਤੇ ਸਿਆਣੇ ਨੂੰ ਜੇ ਮਾੜੀ ਚੀਜ਼ ਵੀ ਲੱਭ ਪਵੇ ਤਦ ਉਹ ਓਸ ਤੋਂ ਵੀ ਲਾਭ ਲੈ ਲੈਂਦਾ ਹੈ।

## ਖੁਦ-ਪਸੰਦੀ

ਆਦਮੀ ਦੇ ਸੁਭਾ ਵਿਚ ਅਦਲਾ ਬਦਲੀ ਹੈ, ਨਿਰਾਸਤਾ ਏਸ ਨੂੰ ਹਰ ਪਾਸੇ ਹੈਰਾਨ ਕਰਦੀ ਰਹਿੰਦੀ ਹੈ, ਅੰਤ ਤੇ ਆਖਦਾ ਹੈ ਕਿ ਦੇਖ ! ਮੈਂ ਏਥੇ ਬੇਡਰ ਹੋ ਕੇ ਬੈਠਾ ਹਾਂ' ਪਰ ਖੁਦ-ਪਸੰਦੀ (ਆਪਣੇ ਆਪ ਨੂੰ ਸਭ ਤੋਂ ਚੰਗਾ ਜਾਣਨਾ) ਏਹਨਾਂ ਸਾਰੇ ਔਗੁਣਾਂ ਨਾਲੋਂ ਵਧ ਕੇ ਹੈ। ਕਿਸੇ ਦੀ ਦੁਖੀ ਦਸ਼ਾ ਅਤੇ ਬਿਪਤਾ ਦੇਖ ਕੇ ਨਾ ਰੋ, ਸਗੋਂ ਓਸ ਦੀ ਮੂਰਖਤਾ ਤੇ ਨਾਲੈਕੀਆਂ ਦੇਖ ਕੇ ਹੱਸ। ਖੁਦ-ਪਸੰਦ ਆਦਮੀ ਦੇ

ਹੱਥ ਵਿਚ ਜ਼ਿੰਦਗੀ ਐਉਂ ਹੈ ਜਿਸ ਤਰ੍ਹਾਂ ਸੁਪਨੇ ਦੇ ਤਮਾਸ਼ੇ। ਬਹਾਦਰ ਆਦਮੀ ਜੋ ਆਪਣੇ ਜਾਤ ਭਾਈਆਂ ਵਿਚ ਵੱਡਾ ਹੈ, ਕਮਜ਼ੋਰੀ ਦਾ ਬੁਲਬੁਲਾ ਹੈ, ਇਸਨੂੰ ਲੋਕਾਂ ਦੀ ਰਾਏ ਦਾ ਸਤਿਕਾਰ ਜ਼ਰੂਰੀ ਨਹੀਂ, ਦੁਨੀਆਂ ਅਕ੍ਰਿਤਘਣ ਹੈ, ਫੇਰ ਸਿਆਣਾ ਆਦਮੀ ਮੂਰਖਾਂ ਦੀ ਖਾਤਰ ਆਪਣੇ ਆਪ ਨੂੰ ਕਿਉਂ ਖਤਰੇ ਵਿਚ ਪਾਵੇ ?

ਜੇਹੜਾ ਆਦਮੀ ਆਪਣੀਆਂ ਵਰਤਮਾਨ ਹਾਲਤਾਂ ਤੋਂ ਬੇ-ਪਰਵਾਹੀ ਕਰਦਾ ਹੈ ਅਤੇ ਬੁਰਿਆਈ ਦੀਆਂ ਵਿਓਂਤਾਂ ਸੋਚਦਾ ਰਹਿੰਦਾ ਹੈ ਉਹ ਆਪ ਤਾਂ ਹਵਾ ਤੇ ਗੁਜ਼ਾਰਾ ਕਰਦਾ ਹੈ ਅਤੇ ਓਸ ਦੀ ਰੋਟੀ ਦੂਜੇ ਖਾ ਜਾਂਦੇ ਹਨ।

ਲਾਲਾ ਦੇ ਫੁਲ ਨੂੰ ਦੇਖੋ ਕਿਹਾ ਸੋਹਣਾ ਹੁੰਦਾ ਹੈ, ਪਰ ਨਾ ਓਹਦੇ ਵਿਚ ਸੁਗੰਧੀ ਹੈ ਅਤੇ ਨਾ ਉਹ ਕਿਸੇ ਹੋਰ ਕੰਮ ਆਉਂਦਾ ਹੈ। ਏਹੋ ਹਾਲ ਉਸ ਆਦਮੀ ਦਾ ਹੈ ਜਿਸ ਦੇ ਅੰਦਰ ਕੋਈ ਯੋਗਤਾ ਜਾਂ ਗੁਣ ਤਾਂ ਹੈ ਨਹੀਂ, ਪਰ ਫੇਰ ਵੀ ਆਪਣੇ ਆਪ ਨੂੰ ਬੜਾ ਸਿਆਣਾ ਤੇ ਬੁਧੀਮਾਨ ਸਮਝਦਾ ਹੈ, 'ਨਾਨਕ ਤੇ ਨਰ ਅਸਲ ਖਰ ਜੋ ਬਿਨ ਗੁਣ ਗਰਬ ਕਰੰਤ', ਗੁਰ ਵਾਕ।

ਖੁਦ-ਪਸੰਦ ਦਾ ਦਿਲ ਸਦਾ ਬੇਚੈਨ ਰਹਿੰਦਾ ਹੈ, ਉਤੋਂ ਉਤੋਂ ਉਹ ਵੱਡਾ ਖੁਸ਼ ਤੇ ਅਚਿੰਤ ਦਿਸਦਾ ਹੈ, ਪਰ ਉਸਦੀਆਂ ਚਿੰਤਾ ਭਰੀਆਂ ਸੋਚਾਂ ਉਸਦੀਆਂ ਖੁਸ਼ੀਆਂ ਨਾਲੋਂ ਕਿਤੇ ਵਧਕੇ ਹਨ।

ਤੂੰ ਜਦ ਤਕ ਜੀਊਂਦਾ ਹੈਂ, ਨੇਕੀ ਕਰ ਅਤੇ ਜੋ ਕੁਝ ਲੋਕ ਆਖਣ ਉਸਦਾ ਖਿਆਲ ਨਾ ਕਰ। ਤੂੰ ਏਸੇ ਗੱਲ ਉਤੇ ਸੰਤੋਖ ਕਰ ਕਿ ਜਿੰਨੀ ਉਪਮਾਂ ਤੇਰਾ ਹੱਕ ਹੈ ਉਨੀ ਤੈਨੂੰ ਮਿਲੇ। ਅਤੇ ਮਗਰੋਂ ਤੇਰੀ ਉਲਾਦ ਲੋਕਾਂ ਦੇ ਮੂੰਹ ਤੇਰੀ ਉਪਮਾ ਸੁਣ ਕੇ ਪ੍ਰਸੰਨ ਹੋਵੇ।

ਜਿਸ ਤਰ੍ਹਾਂ ਤਿੱਤਰੀ ਆਪਣੇ ਸੋਹਣੇ ਰੰਗਾਂ ਵਾਲੇ ਪਰਾਂ ਨੂੰ ਨਹੀਂ ਦੇਖ ਸਕਦੀ ਅਤੇ ਜਿਸ ਤਰ੍ਹਾਂ ਚੰਬੇਲੀ ਨੂੰ ਆਪਣੀ ਸੁਗੰਧੀ ਦਾ ਪਤਾ ਨਹੀਂ ਅਤੇ ਉਹਨਾਂ ਦੇ ਗੁਣ ਕੇਵਲ ਦੂਜਿਆਂ ਨੂੰ ਹੀ ਮਾਲੂਮ ਹਨ,

ਠੀਕ ਏਸੇ ਤਰ੍ਹਾਂ ਉਹ ਆਦਮੀ ਹੈ ਜੋ ਬਾਜ਼ਾਰ ਵਿਚੋਂ ਆਕੜ ਕੇ ਤੁਰਦਾ ਅਤੇ ਦੂਜੇ ਲੋਕਾਂ ਦਾ ਧਿਆਨ ਆਪਣੀ ਵਲ ਖਿੱਚਦਾ ਹੈ। ਉਹ ਕਹਿੰਦਾ ਹੈ ਕਿ ਜ਼ਰੀ ਵਾਲਾ ਮਖ਼ਮਲ ਦਾ ਕੋਟ ਪਾਉਣ ਦਾ ਕੀ ਲਾਭ ਹੈ ਜੇਕਰ ਲੋਕ ਦੇਖਕੇ ਉਸ ਦੀ ਤਾਰੀਫ ਨਾ ਕਰਨ? ਚੰਗੇ ਖਾਣੇ ਖਾਣ ਦਾ ਕੀ ਫਾਇਦਾ ਜੇਕਰ ਦੁਨੀਆਂ ਉਹਨਾਂ ਨੂੰ ਵੇਖ ਕੇ ਵਾਹ ਵਾਹ ਨਾ ਕਰੇ? ਤੂੰ ਏਸ ਫੋਕੀ ਉਪਮਾਂ ਨੂੰ ਲੱਤ ਮਾਰ। ਤੂੰ ਨੰਗੇ ਦਾ ਸਰੀਰ ਕੱਜ ਅਤੇ ਭੁਖੇ ਦਾ ਢਿੱਡ ਭਰ, ਫੇਰ ਤੇਰੀ ਉਪਮਾਂ ਹੋਵੇਗੀ ਜੋ ਕਿ ਤੇਰਾ ਹੱਕ ਹੈ।

# ਗ਼ਮਾਂ ਨੂੰ ਪਸੰਦ ਕਰਨ ਵਾਲੇ ਮਨੁੱਖ

ਤੂੰ ਕਾਹਦੇ ਵਾਸਤੇ ਬਹੁਤ ਚਿਰ ਜਿਊਂਦਾ ਰਹਿਣਾ ਚਾਹੁੰਦਾ ਹੈਂ? ਕੀ ਖਾਣ ਪੀਣ, ਹੱਸਣ ਖੇਡਣ ਅਤੇ ਦੁਨੀਆਂ ਦੇ ਅਨੰਦ-ਮਜ਼ੇ ਲੁਟਣ ਲਈ? ਏਹ ਤਾਂ ਤੂੰ ਕਈ ਵਰ੍ਹਿਆਂ ਤੋਂ ਕਰ ਰਿਹਾ ਹੈਂ। ਕੀ ਘੜੀ ਮੁੜੀ ਉਹੋ ਕੰਮ ਕਰਨ ਨਾਲ ਤੇਰਾ ਦਿਲ ਉਕਤਾ ਨਹੀਂ ਜਾਂਦਾ? ਕੀ ਏਹ ਬਿਲਕੁਲ ਨਿਸਫਲ ਅਤੇ ਵਾਹਯਾਤ ਨਹੀਂ ਹੈ?

ਕੀ ਤੂੰ ਲੰਮੀ ਉਮਰ ਏਸ ਵਾਸਤੇ ਚਾਹੁੰਦਾ ਹੈਂ ਕਿ ਨੇਕੀ ਅਤੇ ਸਿਆਣਪ ਵਿਚ ਤਰੱਕੀ ਕਰੇਂ? ਸ਼ੋਕ! ਤੂੰ ਹੋਰ ਕੀ ਜਾਣਨਾ ਚਾਹੁੰਦਾ ਹੈਂ, ਤੈਨੂੰ ਹੋਰ ਕੁਝ ਕੌਣ ਸਿਖਾਏਗਾ? ਜੋ ਕੁਝ ਤੇਰੇ ਪਾਸ ਹੈ ਤੂੰ ਤਾਂ ਉਸ ਨੂੰ ਵੀ ਚੰਗੇ ਵਰਤਣ ਵਿਚ ਨਹੀਂ ਲਿਆਉਂਦਾ ਏਸ ਵਾਸਤੇ ਏਸ ਗੱਲ ਦੀ ਸ਼ਕਾਇਤ ਨਾ ਕਰ ਕਿ ਮੈਨੂੰ ਹੋਰ ਨਹੀਂ ਮਿਲਦਾ।

ਜ਼ਾਲਮ ਆਦਮੀ ਜਾਣਦਾ ਹੈ ਕਿ ਉਹ ਆਪਣੇ ਧੱਕੇ ਨਾਲ ਕੇਵਲ ਥੋੜੇ ਦਿਨਾਂ ਦਾ ਅਨੰਦ ਹੀ ਪ੍ਰਾਪਤ ਕਰ ਸਕਦਾ ਹੈ, ਪਰ ਫਿਰ

ਵੀ ਉਹ ਆਪਣੇ ਜ਼ੋਰ ਨਾਲ ਲੋਕਾਂ ਨੂੰ ਗੁਲਾਮ ਬਣਾਉਣ ਦਾ ਯਤਨ ਕਰਦਾ ਹੈ ਪਰ ਜੇਕਰ ਉਹ ਅਮਰ ਹੋਵੇ ਤਾਂ ਕੀ ਜਾਣੀਏਂ ਕਿ ਹੋਰ ਕੀ ਕੁਝ ਕਰ ਗੁਜ਼ਰੇ ? ਜ਼ਿੰਦਗੀ ਵਿਚ ਜੋ ਕੁਝ ਤੈਨੂੰ ਮਿਲਿਆ ਹੈ ਤੇਰੇ ਵਾਸਤੇ ਉਹ ਬਹੁਤੇਰਾ ਹੈ, ਪਰ ਤੂੰ ਕੁਝ ਸੋਚਦਾ ਨਹੀਂ। ਹੇ ਬੰਦੇ ਤੈਨੂੰ ਏਸ ਨਾਲੋਂ ਵਧੀਕ ਲੋੜ ਤਾਂ ਨਹੀਂ ਹੈ, ਪਰ ਤੂੰ ਲਾਲਚੀ ਅਤੇ ਮੂਰਖ ਹੈਂ। ਤੂੰ ਆਪਣੇ ਧਨ ਨੂੰ ਐਉਂ ਖਰਚ ਕਰਦਾ ਹੈਂ ਮਾਨੋਂ ਤੇਰੇ ਪਾਸ ਬਹੁਤ ਖਜ਼ਾਨਾ ਹੈ, ਫੇਰ ਵੀ ਰੋਂਦਾ ਹੈਂ ਕਿ ਬੀਤ ਚੁਕਾ ਸਮਾਂ ਅਤੇ ਖਰਚ ਹੋ ਚੁਕੀ ਮਾਇਆ ਮੁੜ ਮੇਰੇ ਪਾਸ ਕਿਉਂ ਨਹੀਂ ਆ ਜਾਂਦੀ ? ਯਾਦ ਰੱਖ ਕੇ ਆਦਮੀ ਮਾਲ-ਧਨ ਬਹੁਤ ਹੋ ਜਾਣ ਨਾਲ ਸ਼ਾਹੂਕਾਰ ਨਹੀਂ ਬਣਦਾ, ਸਗੋਂ ਬੱਚਤ ਅਤੇ ਹਰ ਚੀਜ਼ ਦੇ ਯੋਗ ਵਰਤਣ ਨਾਲ ਸਿਆਣਾ ਆਦਮੀ ਆਪਣੇ ਜੀਵਨ ਦੀ ਪਹਿਲੀ ਘੜੀ ਤੋਂ ਹੀ ਆਪਣਾ ਨੀਯਤ-ਕਰਮ ਕਰਨ ਲੱਗ ਜਾਂਦਾ ਹੈ, ਪਰ ਮੂਰਖ ਵਾਸਤੇ ਉਮਰਾਂ ਦਾ ਅੰਤਲਾ ਦਿਨ ਵੀ ਪਹਿਲੇ ਦਿਨ ਵਰਗਾ ਹੀ ਹੁੰਦਾ ਹੈ।

ਕਹਿੰਦੇ ਹਨ ਕਿ ਚਿੱਟੇ ਵਾਲਾਂ ਦੀ ਇੱਜ਼ਤ ਹੁੰਦੀ ਹੈ, ਏਸ ਵਾਸਤੇ ਬੁਢੇ ਲੋਕਾਂ ਨੂੰ ਲੋਕ ਮਾਨ ਤੇ ਅਦਬ ਦੀ ਨਜ਼ਰ ਨਾਲ ਦੇਖ ਦੇ ਹਨ, ਪਰ ਨੇਕੀ ਨਾਲ ਜਵਾਨੀ ਦਾ ਰੂਪ ਵੀ ਦੂਣਾ ਹੋ ਜਾਂਦਾ ਹੈ ਅਤੇ ਨੇਕੀ ਤੋਂ ਸੱਖਣਾ ਬੁਢੇਪਾ ਆਦਮੀ ਦੇ ਆਤਮਾ ਦੇ ਦੁਖ ਨੂੰ ਦਸ ਗੁਣਾ ਕਰ ਦੇਂਦਾ ਹੈ, ਤੂੰ ਜਵਾਨੀ ਵਿਚ ਨੇਕ ਤੇ ਭਲਾ ਬਣ, ਫੇਰ ਬੁਢੇਪੇ ਵਿਚ ਤੇਰੀ ਇੱਜਤ ਹੋਵੇਗੀ ਅਤੇ ਪ੍ਰਲੋਕ ਵਿਚ ਤੈਨੂੰ ਮਾਨ ਮਿਲੇਗਾ।

ਹੇ ਸਿਰਜਨ ਹਾਰ ਦੇ ਸਾਜੇ ਨਿਵਾਜੇ ਮਨੁਖ, ਜ਼ਰਾ ਧਿਆਨ ਨਾਲ ਪੜ੍ਹ ਕੇ ਵਿਚਾਰ !

ਸਿਆਣੇ ਆਦਮੀ ਦੇ ਬੁਲ੍ਹ ਜਵਾਹਰੀ ਦੇ ਸੰਦੂਕ ਵਾਂਙ ਹਨ, ਜਦੋਂ ਉਹ ਖੁਲ੍ਹਦੇ ਹਨ ਤਾਂ ਵਡ-ਮੁਲੇ ਹੀਰੇ ਜਵਾਹਰਾਤਾਂ ਦਾ ਢੇਰ ਅੱਖਾਂ ਦੇ ਸਾਹਮਣੇ ਆ ਜਾਂਦਾ ਹੈ। ਸਿਆਣਪ ਦੀਆਂ ਗੱਲਾਂ ਜੋ ਯੋਗ ਸਮੇਂ ਸਿਰ ਕਹੀਆਂ ਜਾਂਦੀਆਂ ਹਨ ਉਹ ਸੋਨੇ ਦੇ ਬੂਟਿਆਂ ਦੀ ਭਾਂਤ ਹਨ ਜੋ

ਚਾਂਦੀ ਦੀਆਂ ਕਿਆਰੀਆਂ ਵਿਚ ਕਤਾਰ ਵਾਰ ਲਾਏ ਹੋਏ ਹੋਣ।

ਜਿਸ ਚੀਜ਼ ਤੋਂ ਫ਼ਾਇਦਾ ਪਹੁੰਚ ਸਕਦਾ ਹੈ ਓਹਦੇ ਪਾਸੋਂ ਨੁਕਸਾਨ ਵੀ ਪਹੁੰਚ ਸਕਦਾ ਹੈ। ਆਤਮਾ ਪਾਸੋਂ ਜੇ ਲਾਭ ਮਿਲ ਸਕਦਾ ਹੈ ਤਾਂ ਨੁਕਸਾਨ ਵੀ ਪਹੁੰਚ ਸਕਦਾ ਹੈ, ਏਸ ਵਾਸਤੇ ਤੂੰ ਏਸ ਨੂੰ ਵੱਡੀ ਖਬਰਦਾਰੀ ਨਾਲ ਸਦਾ ਨੇਕੀ ਦੇ ਰਸਤੇ ਚਲਾ। ਏਹ ਕਦੇ ਨਾ ਸਮਝ ਕਿ ਤੇਰੀ ਆਤਮਾ ਭੀੜ ਦੇ ਅੰਦਰ ਗੁਆਚ ਸਕਦੀ, ਜਾਂ ਕੱਲੀ ਥਾਂ ਵਿਚ ਦੱਬੀ ਜਾ ਸਕਦੀ ਹੈ, ਏਸ ਵਾਸਤੇ ਤੂੰ ਏਸ ਨੂੰ ਕੰਮ, ਨੇਕੀਆਂ ਤੇ ਮੇਹਨਤ ਵਲ ਲਾਈ ਰੱਖ।

ਮੂਰਖ ਦੇ ਤਨ ਵਿਚ ਆਤਮਾ ਐਉਂ ਹੈ ਜਿਸ ਤਰ੍ਹਾਂ ਪਾਗਲ ਦੇ ਹੱਥ ਵਿਚ ਤਲਵਾਰ, ਆਤਮਾ ਦੀ ਖੋਜ ਦਾ ਮੰਤਵ ਸਚਿਆਈ ਹੈ। ਤਜਰਬੇ ਤੇ ਅਕਲ ਨਾਲ ਏਸ ਨੂੰ ਲਭੋ। ਨਿਰਬਲਤਾ ਤੇ ਭੁਲਾਵਿਆਂ ਵਿਚ ਨਾ ਫਸ ਅਕਲ ਇਸੇ ਤਰ੍ਹਾਂ ਹੀ ਸਚਾਈ ਦੀ ਤਹਿ ਤਕ ਪਹੁੰਚ ਸਕਦੀ ਹੈ।

ਜਿਸ ਤਰ੍ਹਾਂ ਸਵੇਰਸਾਰ ਦਾ ਉਜਾਲਾ ਚੰਡੋਲ ਨੂੰ, ਸੰਧਿਆ ਦਾ ਹਨੇਰਾ ਉਲੂ ਨੂੰ, ਸ਼ਹਿਦ ਮੱਖੀ ਨੂੰ ਅਤੇ ਮੁਰਦਾ ਗਿੱਧ ਨੂੰ ਪਿਆਰਾ ਲਗਦਾ ਹੈ। ਭਾਵੇਂ ਏਹ ਚਮਤਕਾਰ ਹੈ ਪਰ ਅੱਖਾਂ ਨੂੰ ਚੁੰਧਿਉਂਦਾ ਨਹੀਂ ਭਾਵੇਂ ਹਨੇਰਾ ਹੈ ਪਰ ਬੁਰਾ ਨਹੀਂ ਲੱਗਦਾ, ਭਾਵੇਂ ਮਿੱਠਾ ਹੈ ਪਰ ਇਸ ਤੋਂ ਮੂੰਹ ਨਹੀਂ ਸੜਦਾ। ਭਾਵੇਂ ਖ਼ਰਾਬ ਹੈ ਪਰ ਬੇ-ਸੁਆਦ ਨਹੀਂ, ਕਿਉਂਕਿ ਇਹ ਜ਼ਿੰਦਗੀ ਦੀ ਸਚਿਆਈ ਹੈ। ਕੌਣ ਅਜਿਹਾ ਆਦਮੀ ਹੈ ਜੋ ਏਸ ਦੀ ਸੱਚੀ ਕਦਰ ਤੇ ਕੀਮਤ ਤੋਂ ਜਾਣੂੰ ਹੋਵੇ?

ਹੇ ਰੱਬ ਦੇ ਬੰਦੇ! ਆਪਣੇ ਜੀਵਣ ਦੀ ਐਨੀ ਕਦਰ ਕਰ ਜਿੰਨੀ ਕਿ ਕਰਨੀ ਚਾਹੀਦੀ ਹੈ, ਫੇਰ ਤੂੰ ਸਿਆਣਪ ਦੀ ਉਚ ਚੋਟੀ ਤੇ ਜਾ ਪਹੁੰਚੇਗਾ, ਮੂਰਖ ਵਾਂਗੂ ਏਹ ਨਾ ਸਮਝ ਕਿ ਏਸ ਨਾਲੋਂ ਵਧੀਕ ਮੁਲ ਵਾਲੀ ਹੋਰ ਕੋਈ ਚੀਜ ਨਹੀਂ ਅਤੇ ਨਾ ਹੀ ਝੂਠੇ ਸਿਆਣਿਆਂ ਨਾਲ ਰਲ ਕੇ ਏਸ ਨੂੰ ਜੰਜਾਲ ਹੀ ਆਖ, ਏਸ ਨੂੰ ਆਪਣੇ ਵਾਸਤੇ ਪਿਆਰੀ

ਨਾ ਸਮਝ ਸਗੋਂ ਏਹਦੇ ਨਾਲ ਏਸ ਕਰਕੇ ਪਿਆਰ ਕਰ ਕਿ ਏਸ ਨਾਲ ਹੋਰਨਾਂ ਨੂੰ ਕੁਝ ਲਾਭ ਪਹੁੰਚ ਸਕਦਾ ਹੈ। ਤੂੰ ਏਸ ਨੂੰ ਸੋਨੇ ਦੇ ਢੇਰਾਂ ਦੇ ਢੇਰ ਦੇ ਕੇ ਭੀ ਨਹੀਂ ਖਰੀਦ ਸਕਦਾ। ਜੇਹੜਾ ਸਮਾਂ ਲੰਘ ਗਿਆ ਹੈ ਓਸ ਨੂੰ ਜਵਾਹਰਾਤ ਦੇ ਖਜ਼ਾਨੇ ਭੀ ਮੋੜ ਕੇ ਨਹੀਂ ਲਿਆ ਸਕਦੇ। ਏਸ ਵਾਸਤੇ ਵਰਤਮਾਨ ਅਤੇ ਭਵਿਖਤ ਸਮੇਂ ਨੂੰ ਨੇਕੀਆਂ ਵਿਚ ਬਿਤਾ।

ਹੇ ਮਨੁਖ! ਸਾਰੇ ਜਾਨਦਾਰਾਂ ਵਿਚੋਂ ਕੇਵਲ ਤੈਨੂੰ ਸ਼ਰਮ ਤੇ ਲੱਜਾ ਦਿੱਤੀ ਗਈ ਹੈ, ਏਸ ਵਾਸਤੇ ਕੋਈ ਅਜਿਹਾ ਕੰਮ ਨਾ ਕਰ ਜਿਸ ਦੇ ਕਾਰਨ ਤੈਨੂੰ ਮਗਰੋਂ ਸ਼ਰਮਿੰਦਗੀ ਝੱਲਣੀ ਪਵੇ। ਬੋਲਣ ਦੀ ਤਾਕਤ ਕੇਵਲ ਤੈਨੂੰ ਹੀ ਮਿਲੀ ਹੈ, ਏਸ ਨਿਆਮਤ ਉਤੇ ਧਿਆਨ ਧਰ ਅਤੇ ਅਕਾਲ ਪੁਰਖ ਦੀ ਉਪਮਾ ਕਰ, ਆਪਣੇ ਬੱਚਿਆਂ ਨੂੰ ਸਿਆਣਪ ਦੀਆਂ ਗੱਲਾਂ ਸਿੱਖਾ ਅਤੇ ਆਪਣੀ ਔਲਾਦ ਨੂੰ ਧਰਮੀ ਬਣਨ ਦੀ ਸਿਖਿਆ ਦੇਹ।

ਹੇ ਆਦਮੀ! ਅਰੋਗਤਾ, ਬਲ, ਸੁਖ ਅਤੇ ਖੁਸ਼ੀ ਸਰੀਰਕ ਨਿਆਮਤਾਂ ਹਨ, ਪਰ ਤੂੰ ਆਪਣੀ ਆਤਮਾ ਨੂੰ ਅਕਾਸ਼ ਉਤੇ ਚੜ੍ਹਾਉਣ ਦਾ ਯਤਨ ਨਾ ਕਰ ਤਾਂ ਜੋ ਤੇਰੀ ਹੱਤਕ ਨਾ ਹੋਵੇ, ਉਹਨਾਂ ਲੋਕਾਂ ਵਾਂਗੂੰ ਨਾ ਬਣ ਜੋ ਉਤਾਂਹ ਚੜ੍ਹ ਕੇ ਹੇਠਾਂ ਪਟਕਦੇ ਹਨ, ਤੂੰ ਆਪਣੀ ਆਤਮਾ ਨੂੰ ਐਨਾਂ ਖੁਆਰ ਨਾ ਕਰ ਕਿ ਇਹਦੇ ਵਿਚ ਅਤੇ ਹੋਰ ਜਾਨਦਾਰਾਂ ਦੀ ਆਤਮਾਂ ਵਿਚ ਕੋਈ ਫਰਕ ਹੀ ਨਾ ਰਹੇ, ਤੂੰ ਘੋੜੇ ਆਦਿਕ ਹੋਰ ਜੂੰਨਾਂ ਵਾਂਗ ਨਾ ਬਣ ਜੋ ਕੇ ਅਕਲ ਤੋਂ ਖਾਲੀ ਹਨ।

ਜਿਸ ਤਰ੍ਹਾਂ ਧੁਪ ਨਾਲ ਮਿੱਟੀ ਸਖਤ ਹੋ ਜਾਂਦੀ ਹੈ ਅਤੇ ਜਿਸ ਤਰ੍ਹਾਂ ਓਸੇ ਧੁਪ ਨਾਲ ਮੋਮ ਨਰਮ ਹੋ ਜਾਂਦੀ ਹੈ, ਅਰਥਾਤ ਸੂਰਜ ਦੀ ਇਕੋ ਗਰਮੀ ਨਾਲ ਦੋ ਭਾਂਤ ਦੇ ਇਕ ਦੂਜੇ ਤੋਂ ਉਲਟ ਅਸਰ ਪੈਦਾ ਹੋ ਜਾਂਦੇ ਹਨ, ਓਸੇ ਤਰ੍ਹਾਂ ਇਕ ਆਤਮਾਂ ਵਿਚੋਂ ਵੀ ਵੱਖੋ ਵੱਖ ਅਤੇ ਇਕ ਦੂਜੇ ਤੋਂ ਉਲਟੀ ਭਾਂਤ ਦੇ ਇਰਾਦੇ ਨਿਕਲ ਸਕਦੇ ਹਨ। ਜਿਸ ਤਰ੍ਹਾਂ ਬੱਦਲ ਦੀ ਕਾਲੀ ਚੱਦਰ ਦੇ ਅੰਦਰ ਵੀ ਚੰਦਰਮਾਂ ਦੀ ਅਸਲੀਅਤ ਨਹੀਂ

ਬਦਲਦੀ ਓਸੇ ਤਰ੍ਹਾਂ ਮੂਰਖ ਦੇ ਦਿਲ ਦੇ ਅੰਦਰ ਵੀ ਆਤਮਾਂ ਦਾ ਗੁਣ ਓਹੋ ਹੀ ਰਹਿੰਦਾ ਹੈ।

ਆਤਮਾ ਅਮਰ ਹੈ, ਆਤਮਾ ਕਦੇ ਬਦਲਦਾ ਨਹੀਂ, ਉਹ ਸਾਰੇ ਆਦਮੀਆਂ ਦੇ ਅੰਦਰ ਇਕੋ ਜਿਹਾ ਹੈ, ਸੁੰਦਰਤਾ ਉਸਦੇ ਜੋਬਨ ਨੂੰ ਵਧਾਉਂਦੀ ਹੈ ਅਤੇ ਮਿਹਨਤ ਉਸਦੇ ਮੂੰਹ ਨੂੰ ਸਿਆਣਪ ਦੇ ਤੇਲ ਨਾਲ ਚੋਪੜਦੀ ਹੈ। ਆਤਮਾ ਭਾਵੇਂ ਤੇਰੇ ਮਗਰੋਂ ਵੀ ਰਹੇਗਾ, ਪਰ ਏਹ ਕਦੇ ਨਾ ਸਮਝ ਕਿ ਉਹ ਤੇਰੇ ਜੰਮਣ ਤੋਂ ਪਹਿਲਾਂ ਵੀ ਸੀ, ਨਹੀਂ, ਸਗੋਂ ਉਹ ਤੇਰੇ ਸਰੀਰ ਦੇ ਨਾਲ ਹੀ ਉਤਪੰਨ ਕੀਤਾ ਗਿਆ ਸੀ।

ਐ ਪਿਤਾ ! ਬਚੇ ਨੂੰ ਆਪਣੇ ਵਾਸਤੇ ਆਗਿਆਕਾਰ ਅਤੇ ਨੇਕ ਚਲਣ ਜਾਂ ਬੇਪ੍ਰਵਾਹ ਅਤੇ ਬਦ ਚਲਣ ਬਣਾਉਣਾ ਤੇਰੇ ਆਪਣੇ ਹੱਥ ਵਿਚ ਹੈ, ਏਸ ਵਾਸਤੇ ਮੁਸ ਤੋਂ ਹੀ ਉਜ ਦੇ ਸੁਧਾਰ ਦਾ ਧਿਆਨ ਰਖ ਅਤੇ ਉਸ ਦੇ ਦਿਲ ਉਤੇ ਸਚਿਆਈ ਦੀਆਂ ਗਲਾਂ ਉਕਰ ਦੇਹ,ਉਸਦੇ ਦਿਲ ਦੇ ਮੋੜਾਂ ਦਾ ਖਿਆਲ ਰਖ, ਜੁਆਨੀ ਵਿਚ ਉਸਦਾ ਆਗੂ ਬਣ, ਅਜੇਹਾ ਨਾ ਹੋਵੇ ਕਿ ਭੈੜੀਆਂ ਵਾਦੀਆਂ ਉਸ ਦਾ ਨਾਸ ਕਰ ਦੇਣ, ਚੰਦਰੀ ਉਲਾਦ ਪਿਤਾ ਵਾਸਤੇ ਬਦਨਾਮੀ ਹੈ, ਪਰ ਸਦਾਚਾਰੀ ਪੁਤਰ ਪਿਉ ਦੀ ਇਜਤ ਤੇ ਨੇਕਨਾਮੀ ਦਾ ਕਾਰਨ ਹੁੰਦਾ ਹੈ।

ੇ ਬੁਧਵਾਨ ਪਿਤਾ ਤੂੰ ਆਪਣੀ ਉਲਾਦ ਵਲ ਧਿਆਨ ਕਰ। ਤੂੰ ਉਸ ਨੂੰ ਆਗਿਆਕਾਰੀ ਸਿਖਾ, ਤਾਂ ਉਹ ਤੈਨੂੰ ਵੱਡਾ ਹੋ ਕੇ ਅਸੀਸਾਂ ਦਿਆ ਕਰੇਗਾ । ਤੂੰ ਉਸ ਨੂੰ ਸਹਿਨਸ਼ੀਲਤਾ ਤੇ ਨਿਮਰਤਾ ਸਿਖਾ, ਫੇਰ ਕਦੇ ਤੇਰੇ ਪਾਸੋਂ ਸ਼ਰਮਿੰਦਾ ਨਹੀਂ ਹੋਵੇਗਾ। ਉਸ ਨੂੰ ਧਨਵਾਦੀ ਬਣਨਾ ਸਿਖਾ, ਉਹ ਏਸ ਗੁਣ ਤੋਂ ਲਾਭ ਲਿਆ ਕਰੇਗਾ। ਉਸ ਨੂੰ ਸਭ ਨਾਲ ਪਰੇਮ ਕਰਨ ਦੀ ਸਿਖਿਆ ਦੇਹ ਜਿਸ ਨਾਲ ਉਹ ਲੋਕਾਂ ਦਾ ਹਰ-ਮਨ-ਪਿਆਰਾ ਬਣ ਜਾਵੇਗਾ। ਉਸ ਨੂੰ ਦੂਰ ਦੀ ਸੋਝੀ ਦਸ ਤਾਂ ਉਹ ਸਾਹਿਬ ਇਕਬਾਲ ਬਣ ਜਾਵੇਗਾ । ਉਸ ਨੂੰ ਨਿਆਉਂ ਦਾ ਪੱਖ ਕਰਨਾ ਸਿਖਾ, ਫੇਰ ਉਹ ਦੁਨੀਆਂ ਵਿਚ ਮਾਨਨੀਯ ਤੇ ਨੇਕ-ਨਾਮ

ਹੋਵੇਗਾ। ਉਸ ਨੂੰ ਸੱਚ ਸਿਖਾ, ਉਸ ਦਾ ਦਿਲ ਕਦੇ ਉਸ ਨੂੰ ਲਾਨਤਾਂ ਤੇ ਫਿਟਕਾਰਾਂ ਨਹੀਂ ਪਾਵੇਗਾ। ਉਸ ਨੂੰ ਮਿਹਨਤੀ ਬਣਾ, ਉਸ ਦਾ ਧਨ ਮਾਲ ਕੌੜੀ ਵੇਲ ਵਾਂਗ ਵਧੇਗਾ। ਉਸ ਨੂੰ ਦਾਨ ਕਰਨਾਂ ਸਿਖਾ ਤਾਂ ਉਸਦਾ ਮਨ ਉਚਾ ਤੇ ਦਿਲ ਦਰਿਆ ਹੋ ਜਾਵੇਗਾ। ਉਸ ਨੂੰ ਧਰਮੀ ਬਣਾ ਤਾਂ ਉਸਦੀ ਸੰਸਾਰ ਯਾਤਰਾ ਸਫਲ ਹੋਵੇਗੀ।

ਮੂਰਖ ਦਾ ਹੰਕਾਰ ਸਹਾਰਨ ਤੋਂ ਪਰੇ ਹੁੰਦਾ ਹੈ, ਬਕਵਾਸ ਮੂਰਖਤਾ ਦੀ ਵਡੀ ਨਿਸ਼ਾਨੀ ਹੈ, ਪਰੰਤੂ ਸਿਆਣਿਆਂ ਦਾ ਇਹ ਫਰਜ਼ ਹੈ ਕਿ ਮੂਰਖਾਂ ਦੀ ਬਕ-ਬਕ ਨੂੰ ਸਬਰ ਨਾਲ ਸਹਾਰਨ ਅਤੇ ਉਹਨਾਂ ਦੀ ਮੂਰਖਤਾ ਉਤੇ ਤਰਸ ਖਾਣ। ਹੇ ਅਕਲਵੰਦ, ਤੂੰ ਆਪਣੇ ਦਿਲ ਵਿਚ ਘੁਮੰਡ ਨਾ ਕਰ ਅਤੇ ਨਾ ਹੀ ਆਪਣੀ ਉਚਸਿਆਣਪ ਉਤੇ ਆਕੜ, ਕਿਉਂਕਿ ਹੰਕਾਰ ਹੀ ਮੂਰਖਤਾ ਦਾ ਪਿਓ ਹੈ।

ਧਨਾਢ ਪੁਰਸ਼ ਦਾ ਕਲੇਜਾ ਧਨ ਦੇ ਲੋਭ ਕਰਕੇ ਪੱਥਰ ਹੋ ਜਾਂਦਾ ਹੈ। ਕਿਸੇ ਦੁਖ, ਕਿਸੇ ਤ੍ਰਿਪਤਾ ਜਾਂ ਕਿਸੇ ਉਪਦੇਸ਼ ਅਤੇ ਸਿਖਿਆ ਦਾ ਉਹਦੇ ਉਪਰ ਅਸਰ ਨਹੀਂ ਪੈਂਦਾ, ਪਰ ਪਾਪਾਂ ਦੀ ਧਿਰਕਾਰ ਉਸ ਦੇ ਮਗਰ ਮਗਰ ਹੀ ਰਹਿੰਦੀ ਹੈ। ਧੰਨਵਾਨ ਨੂੰ ਆਪਣੇ ਧਨ ਉਤੇ ਹੰਕਾਰ ਨਹੀਂ ਕਰਨਾ ਚਾਹੀਦਾ, ਕਿਉਂ ਜੋ ਦੌਲਤ ਫਰਦਾ ਪਰਛਾਵਾਂ ਅਤੇ ਖੂਹ ਦੀਆਂ ਟਿੰਡਾਂ ਦਾ ਗੇੜ ਹੈ।

ਮੇਹਨਤ ਤੋਂ ਕੰਗਾਲੀ ਦੂਰ ਨਸਦੀ ਹੈ। ਸਫਲਤਾ ਤੇ ਵਡਿ-ਆਈ ਮੇਹਨਤੀ ਪੁਰਸ਼ ਦੀਆਂ ਟਹਿਲਣਾਂ ਹਨ, ਅਤੇ ਧਨ ਮੇਹਨਤੀ ਦਿਆਂ ਚਰਨਾਂ ਵਿਚ ਹਰ ਵੇਲੇ ਹੱਥ ਜੋੜ ਕੇ ਖੜ੍ਹਾ ਰਹਿੰਦਾ ਹੈ।

ਈਰਖਾਲੂ ਦਾ ਦਿਲ ਜ਼ਹਿਰ ਅਤੇ ਵੈਰ ਨਾਲ ਭਰਿਆ ਹੁੰਦਾ ਹੈ ਇਸ ਲਈ ਉਸ ਦਾ ਕਲੇਜਾ ਨੇਕੀ ਦੇ ਪਿਆਰ ਤੋਂ ਦੂਰ ਹੈ, ਜਿਹੜੇ ਲੋਕ ਉਹਦੇ ਪਾਸੋਂ ਵਧ ਜਾਂਦੇ ਹਣ ਉਹ ਉਹਨਾਂ ਦੀ ਬਦਨਾਮੀ ਕਰਦਾ ਹੈ, ਅਤੇ ਜੇਹੜਾ ਕੰਮ ਉਹ ਕਰਦੇ ਹਨ ਉਹਦੇ ਵਿਚੋਂ ਉਹ ਭੈੜਾ ਅਰਥ ਹੀ ਕਢਦਾ ਹੈ।

ਜੇਕਰ ਤੂੰ ਉਚਾ ਦਰਜਾ ਪ੍ਰਾਪਤ ਕਰਨ ਦਾ ਚਾਹਵਾਨ ਹੈ ਅਤੇ ਜੇਕਰ ਤੇਰੇ ਕੰਮ ਆਪਨੀ ਉਪਮਾ ਸੁਣਨ ਦੇ ਅਭਿਲਾਖੀ ਹਨ, ਤਾਂ ਤੂੰ ਆਪਣੇ ਆਪ ਨੂੰ ਉਸ ਮਿੱਟੀ ਤੋਂ ਉਚਾ ਕਰ ਜਿਸ ਦਾ ਕਿ ਤੂੰ ਬਣਿਆਂ ਹੋਇਆਂ ਹੈਂ ਅਤੇ ਆਪਣੇ ਵਾਸਤੇ ਕੋਈ ਉਚਾ ਮਨਤਵ ਜਾਂ ਆਦਰਸ਼ ਨੀਯਤ ਕਰ ਲੈ।

ਆਪਣੀ ਜੀਭ ਨੂੰ ਸੰਭਾਲ ਅਤੇ ਆਪਣੇ ਬੁਲ੍ਹ ਨੂੰ ਸਿਊਂ ਅਜੇਹਾ ਨਾ ਹੋਵੇ ਕਿ ਤੇਰੀ ਜ਼ਬਾਨ ਵਿਚੋਂ ਹੀ ਤੇਰੇ ਦਿਲੀ ਸੁਖ ਨੂੰ ਉਜਾੜਨ ਵਾਲੇ ਲਫਜ਼ ਨਿਕਲ ਪੈਣ

ਬਹੁਤ ਬੋਲਣ ਨਾਲ ਸ਼ਰਮਿੰਦਗੀ ਹੁੰਦੀ ਹੈ ਏਸ ਵਾਸਤੇ ਚੁਪ ਕਰ ਰਹਿਣਾ ਚੰਗਾ ਹੈ। ਬਹੁਤਾ ਬੋਲਣ ਵਾਲਾ ਆਦਮੀ ਸਮਾਗਮ ਦੇ ਸੁਆਦ ਨੂੰ ਖੱਟਾ ਕਰ ਦੇਂਦਾ ਹੈ। ਕੰਨ ਉਸਦੀ ਬਕਵਾਸ ਤੋਂ ਤੰਗ ਆ ਜਾਂਦੇ ਹਨ, ਉਸ ਦੀਆਂ ਗਲਾਂ ਦਾ ਹੜ੍ਹ ਸਾਰੇ ਸੁਆਦ ਨੂੰ ਬੇ-ਸੁਆਦ ਕਰ ਦੇਂਦਾ ਹੈ।

ਸ਼ੇਖੀ ਕਦੇ ਨਾ ਮਾਰ,ਨਹੀਂ ਤਾਂ ਲੋਕੀਂ ਤੇਰਾ ਅਪਮਾਨ ਕਰਨਗੇ ਅਤੇ ਨਾ ਹੀ ਦੂਜਿਆਂ ਦੀ ਹੱਤਕ ਕਰ ਕਿਉਂਕਿ ਇਹ ਡਰ ਤੋਂ ਖਾਲੀ ਨਹੀਂ ਹਨ।

ਚਿੜ-ਚਿੜਾ ਸੁਭਾਅ ਮਿਤਰਤਾ ਦਾ ਵੈਰੀ ਹੈ, ਅਤੇ ਜਿਸ ਆਦਮੀ ਨੂੰ ਆਪਣੀ ਜੀਭ ਉਤੇ ਕਾਬੂ ਨਹੀਂ ਹੈ ਉਹ ਚਿੰਤਾ ਅਤੇ ਫਿਕਰਾਂ ਵਿਚ ਗ੍ਰਸਿਆ ਰਹਿੰਦਾ ਹੈ।

ਆਪਣੇ ਕੰਮ ਨਾਲ ਕੰਮ ਰਖ। ਦੇਸ਼ ਅਤੇ ਕੌਮ ਦੇ ਝਗੜੇ ਆਗੂਆਂ ਨੂੰ ਸੌਂਪ ਦੇਹ, ਬਹੁਤੇ ਖਰਚ ਨਾਲ ਸੁਖ ਪ੍ਰਾਪਤ ਨਾ ਕਰ ਤਾਂ ਜੋ ਉਹਨਾਂ ਦੇ ਪ੍ਰਬੰਧ ਨਾਲ ਐਨੀ ਤਕਲੀਫ ਨਾ ਵੱਧ ਜਾਵੇ ਜੋ ਤੈਨੂੰ ਉਹਨਾਂ ਦੇ ਅਨੰਦ ਦੀ ਖੁਸ਼ੀ ਤੋਂ ਵੰਜਾਅ ਦੇਵੇ।

ਮਾਣ ਪ੍ਰਾਪਤ ਕਰਕੇ ਅੰਨ੍ਹਾਂ ਨਾ ਬਣ ਅਤੇ ਧਨ ਪਲੇ-ਹੋਣ ਵੇਲੇ ਸਰਫੇ ਨੂੰ ਸਦਾ ਸਾਹਮਣੇ ਰਖ। ਜੋ ਆਦਮੀ ਫਜ਼ੂਲੀਆਂ ਵਿਚ

ਲਗਾ ਰਹਿੰਦਾ ਹੈ ਉਹ ਇਕ ਦਿਨ ਆਪਣੀਆਂ ਲੋੜਾਂ ਦੇ ਘਾਟੇ ਉੱਤੇ ਜ਼ਰੂਰ ਰੋਵੇਗਾ।

ਦੂਜਿਆਂ ਦੇ ਤਜਰਬੇ ਤੋਂ ਸਿਆਣਪ ਸਿਖ ਅਤੇ ਉਹਨਾਂ ਦੀਆਂ ਕਮਜ਼ੋਰੀਆਂ ਦਾ ਸੁਧਾਰ ਕਰ।

ਜਦ ਤਕ ਅਜ਼ਮਾ ਕੇ ਨਾ ਦੇਖ ਲਵੇਂ ਤਦ ਤਕ ਕਿਸੇ ਦਾ ਇਤਬਾਰ ਨਾ ਕਰੀਂ ਪਰ ਅਕਾਰਨ ਕਿਸੇ ਉਤੇ ਬੇ-ਇਤਬਾਰੀ ਵੀ ਨਾ ਕਰੀਂ ਏਹ ਹੋਛਾ ਪਨ ਹੈ।

ਜਦੋਂ ਕੋਈ ਧਰਮਵਾਲਾ ਸਾਬਤ ਹੋ ਜਾਵੇ ਤਾਂ ਉਸ ਨੂੰ ਆਪਣੇ ਦਿਲ ਦੇ ਖਾਨੇ ਵਿਚ ਵਡ-ਮੁਲੇ ਲਾਲ ਵਾਂਗ ਸਾਂਭ ਕੇ ਰੱਖ ਅਤੇ ਓਸ ਨੂੰ ਇਕ ਅਨਮੋਲ ਰਤਨ ਸਮਝ।

ਧਨੀ ਆਦਮੀ ਦੀਆਂ ਮੇਹਰਬਾਨੀਆਂ ਤੋਂ ਦੂਰ ਨਸ, ਉਹ ਤੇਰੇ ਵਾਸਤੇ ਜਾਲ ਹਣ, ਤੂੰ ਓਸ ਦੇ ਅਹਿਸਾਨ ਤੋਂ ਸੁਰਖ਼ਰੂ ਨਹੀਂ ਹੋ ਸਕੇਂਗਾ।

ਇਹ ਕਦੇ ਨਾ ਸਮਝ ਕਿ ਦੂਰ ਦੀ ਸੋਝੀ ਨਾਲ ਪੂਰੀ ਸਫਲਤਾ ਹੋ ਸਕਦੀ ਹੈ, ਕੌਣ ਕਹਿ ਸਕਦਾ ਹੈ ਕਿ ਅੱਜ ਦੀ ਰਾਤ ਕਿਸ ਤਰ੍ਹਾਂ ਦੀ ਬੀਤੇਗੀ।

ਜੇ ਕਰ ਧਨ ਦੇ ਹੰਕਾਰ ਵਿਚ ਆ ਕੇ ਤੂੰ ਨਿਆਓਂ, ਭਲਮਣ-ਸਊ, ਨੇਕੀ ਅਤੇ ਨਿਮਰਤਾ ਵਲੋਂ ਮੂੰਹ ਨਾ ਮੋੜ ਬੈਠੇਂ ਤਾਂ ਤੈਨੂੰ ਧਨ ਦਾ ਪੂਰਨ ਸੁਖ ਪ੍ਰਾਪਤ ਹੋ ਸਕੇਗਾ।

ਖੁਸ਼ੀ ਦੇ ਜੋਸ਼ ਨਾਲ ਆਪਣੇ ਦਿਲ ਨੂੰ ਅਸਮਾਨ ਤੇ ਨਾ ਚੜ੍ਹਾ, ਅਤੇ ਨਾ ਹੀ ਚਿੰਤਾ ਦੇ ਭਾਰ ਹੇਠਾਂ ਆਪਣੇ ਦਿਲ ਨੂੰ ਦੱਬ। ਨਾ ਤਾਂ ਦੁਨੀਆਂ ਦੀ ਖੁਸ਼ੀ ਤੈਨੂੰ ਐਨਾ ਉਛਾਲੇ ਅਤੇ ਨਾ ਹੀ ਸੰਸਾਰ ਦੀ ਚਿੰਤਾ ਤੈਨੂੰ ਐਨਾ ਨੀਵਾਂ ਕਰੇ ਕਿ ਉਹ ਹੱਦੋਂ ਵਧ ਜਾਵੇ।

ਕਰੋਧ ਦੀ ਹਾਲਤ ਵਿਚ ਕਦੇ ਕੋਈ ਕੰਮ ਨਾ ਕਰ, ਕਉਂਕਿ ਕਰੋਧ ਦੀ ਦਸ਼ਾ ਵਿਚ ਕੋਈ ਕੰਮ ਕਰਨਾ ਮਾਨੋਂ ਲਹਿਰਾਂ ਲੈ ਰਹੇ

ਸ਼ਮੁੰਦਰ ਵਿਚ ਆਪਣੀ ਬੇੜੀ ਠੇਲ੍ਹ ਕੇ ਆਪਣੀ ਜਾਨ ਨੂੰ ਜਾਣ ਬੁਝ ਕੇ ਖਤਰੇ ਵਿਚ ਪਾਉਣਾ ਹੈ।

ਜੇ ਤੈਨੂੰ ਕਿਸੇ ਨੇ ਦੁਖ ਪਹੁੰਚਾਇਆ ਹੈ ਤਾਂ ਤੂੰ ਓਸ ਨੂੰ ਮਾਫ਼ ਕਰ ਦੇਹ ਅਤੇ ਬਦਲਾ ਲੈਣ ਦੇ ਖਿਆਲ ਨੂੰ ਨੇੜੇ ਨਾ ਢੁਕਣ ਦੇਹ। ਜੋ ਆਦਮੀ ਬਦਲਾ ਲੈਣ ਦੇ ਦਾਓ ਵਿਚ ਰਹਿੰਦਾ ਹੈ ਉਹ ਮਾਨੋਂ ਆਪਣੇ ਵਿਰੁਧ ਦਾਓ ਲਾਉਂਦਾ ਹੈ ਅਤੇ ਆਪਣੇ ਹਥੀਂ ਆਪਣੇ ਪੈਰਾਂ ਤੇ ਕੁਹਾੜਾ ਮਾਰਦਾ ਹੈ।

ਨਰਮ ਉਤਰ ਗੁਸੈਲ ਆਦਮੀ ਨੂੰ ਐਉਂ ਠੰਡਾ ਕਰ ਦਿੰਦਾ ਹੈ ਜਿਸ ਤਰ੍ਹਾਂ ਪਾਣੀ ਅੱਗ ਬੁਝਾ ਦੇਂਦਾ ਹੈ, ਏਸ ਤੋਂ ਬਿਨਾਂ ਨਰਮ ਉਤਰ ਨਾਲ ਕਈ ਵਾਰੀ ਵੈਰੀ ਵੀ ਮਿਤਰ ਬਣ ਜਾਂਦੇ ਹਨ।

ਮੂਰਖਤਾ ਦੇ ਮਗਰ ਮਗਰ ਬਦਨਾਮੀ ਆਉਂਦੀ ਹੈ ਅਤੇ ਗੁਸੇ ਦੇ ਮਗਰ ਮਗਰ ਪਛਤਾਵਾ ਤੇ ਅਫਸੋਸ ਹੁੰਦੇ ਹਨ।

ਦਰਦ ਮੰਦ ਆਦਮੀ ਦੇ ਅੱਥਰੂ ਤਰੇਲ ਦੇ ਉਹਨਾਂ ਟੇਪਿਆਂ ਨਾਲੋਂ ਵਧੀਕ ਮਿਠੇ ਹੁੰਦੇ ਹਨ ਜੋ ਬਸੰਤ ਰੁੱਤ ਵਿਚ ਗੁਲਾਬ ਦੇ ਫੁੱਲਾਂ ਉਤੋਂ ਕਿਰਦੇ ਹਨ।

ਜੇਕਰ ਤੂੰ ਕਿਸੇ ਬੇਘਰ ਦੁਖੀਏ ਨੂੰ ਠੰਡ ਵਿਚ ਸੁਕੜਦਾ ਦੇਖੇਂ ਤਾਂ ਤਰਸ ਕਰਕੇ ਓਸ ਨੂੰ ਅਜਾਈਂ ਮੌਤੋਂ ਬਚਾ, ਤਾਂ ਜੋ ਤੇਰੀ ਆਤਮਾ ਪ੍ਰਸੰਨਤਾ ਪ੍ਰਾਪਤ ਕਰੇ।

ਜੇ ਇਕ ਪਾਸੇ ਇਕ ਗਰੀਬ ਆਦਮੀ ਭੁਖ ਨਾਲ ਮੌਤ ਦੀ ਸੇਜਾ ਤੇ ਪਿਆ ਦਮ ਤੋੜ ਰਿਹਾ ਹੋਵੇ ਅਤੇ ਦੂਜੇ ਪਾਸੇ ਕੋਈ ਰੋਗੀ ਬਦ ਨਸੀਬ ਜੇਲ ਖਾਨੇ ਵਿਚ ਘੁਲ ਘੁਲ ਤੇ ਚੁਰ ਚੁਰ ਮਰ ਰਿਹਾ ਹੋਵੇ, ਅਰ ਤੀਜੇ ਪਾਸੇ ਇਕ ਸਫੈਦ ਲੰਮੀ ਦਾੜ੍ਹੀ ਵਾਲਾਂ ਕਮਜ਼ੋਰ ਬਿਰਧ ਆਦਮੀ ਤੇਰੇ ਅਗੇ ਤਰਸ ਲਈ ਬੇਨਤੀ ਕਰੇ, ਤਾਂ ਹੇ ਬੰਦੇ ! ਤੇਰਾ ਦਿਲ ਕਿਸ ਤਰ੍ਹਾਂ ਏਹਨਾਂ ਦੇ ਦੁਖਾਂ ਤੇ ਕਸ਼ਟਾਂ ਤੋਂ ਮੂੰਹ ਮੋੜ ਕੇ ਆਪਣੇ ਮਜ਼ੇ ਤੇ ਅਨੰਦ ਲੁਟਣ ਲਗ ਸਕਦਾ ਹੈ ?

ਜੇ ਕਿਸੇ ਔਰਤ ਦੀ ਸੁੰਦਰਤਾ ਦੇ ਨਾਲ ਧਰਮ ਤੇ ਸ਼ਰਮ ਵੀ ਰਲੀ ਹੋਈ ਹੋਵੇ ਤਾਂ ਉਸ ਦਾ ਜੋਬਨ ਅਕਾਸ਼ ਦੇ ਤਾਰਿਆਂ ਨਾਲੋਂ ਵੀ ਵਧੀਕ ਚਮਕਦਾਰ ਤੇ ਸਾਫ ਹੁੰਦਾ ਹੈ, ਉਸ ਦੀ ਤਾਕਤ ਦੇ ਅਸਰ ਨੂੰ ਰੋਕਣਾ ਕਠਿਨ ਹੈ।

ਆਪਣੇ ਦਿਲ ਨੂੰ ਪਰੇਮ ਤੇ ਵੈਰਾਗ ਤੋਂ ਸੱਖਣਾ ਨਾ ਕਰ, ਪਰੇਮ ਦੀ ਚੰਗਿਆਈ ਦੀ ਪਵਿਤਰਤਾ ਤੇਰੇ ਦਿਲ ਨੂੰ ਉਚਾ ਬਣਾਵੇਗੀ ਅਤੇ ਏਸ ਨੂੰ ਨਰਮ ਬਣਾ ਕੇ ਪਵਿਤਰ ਤੇ ਉਚੇ ਖਿਆਲਾਂ ਦਾ ਨਿਕਾਸੂ ਬਣਾ ਦੇਵੇਗੀ।

ਪਤਿਬਰਤਾ ਧਰਮ ਇਸਤਰੀ ਦੇ ਲੱਛਣ ਹਨ। ਵੇਖੋ ਔਹ ਸਾਹ-ਮਣੇ ਵਡੇ ਮਾਨ ਨਾਲ ਤੁਰੀ ਜਾਂਦੀ ਹੈ, ਉਸਦਾ ਦਿਲ ਹਰ ਤਰ੍ਹਾਂ ਦੇ ਪਾਪਾਂ ਤੋਂ ਰਹਿਤ ਹੈ, ਲੱਜਾ ਨੇ ਉਸ ਦੀਆਂ ਅੱਖੀਆਂ ਨੂੰ ਆਪਣਾ ਘਰ ਬਣਾਇਆ ਹੋਇਆ ਹੈ ਅਤੇ ਸ਼ਰਮ ਦੀ ਝਲਕ ਉਸ ਦੇ ਮਸਤਕ ਉਤੇ ਟਪਕ ਰਹੀ ਹੈ, ਅਤੇ ਘਰ ਵਿਚ ਉਸ ਦਾ ਹਥ, ਕੰਮ ਵਿਚ ਹਰ ਵੇਲੇ ਰੁਝਾ ਰਹਿੰਦਾ ਹੈ, ਉਸ ਦੇ ਕਦਮ ਅਵਾਰਾ ਫਿਰਨ ਲਈ ਨਹੀਂ ਉਠਦੇ ਉਸ ਦੇ ਟੱਬਰ ਲਈ ਉਸ ਦੀ ਖੁਰਾਕ ਪਰਹੇਜ਼ ਗਾਰੀ ਦੇ ਹਥ ਨਾਲ ਤਿਆਰ ਹੁੰਦੀ ਹੈ, ਪਤਿਬਰਤਾ ਧਰਮ ਉਸਦਾ ਟਹਿਲੀਆ ਹੈ, ਉਸਦੇ ਸਾਹਮਣੇ ਬਦਮਾਸ਼ ਦੀ ਅੱਖ ਨਹੀਂ ਖੁਲ ਸਕਦੀ ਅਤੇ ਜ਼ਬਾਨ ਨਹੀਂ ਚੱਲ ਸਕਦੀ। ਉਸ ਦੇ ਘਰ ਸਫ਼ਾਈ ਤੇ ਸਜਾਵਟ ਦਿਸਦੀ ਹੈ, ਉਹ ਬਚਤ ਅਤੇ ਦੂਰ ਦੀ ਸੋਝੀ ਤੋਂ ਕੰਮ ਲੈਂਦੀ ਹੈ, ਉਹ ਆਪਣੇ ਬਚਿਆਂ ਦੇ ਚਾਲ ਚਲਣ ਆਪਣੇ ਨੇਕ ਨਮੂਨੇ ਨਾਲ ਚੰਗੇ ਤੇ ਨੇਕ ਬਣਾਉਂਦੀ ਹੈ, ਉਸ ਦੀ ਜ਼ਬਾਨ ਦਾ ਇਕ ਇਕ ਲਫਜ਼ ਉਹਨਾਂ ਦੀ ਜੁਆਨੀ ਦਾ ਕਾਨੂੰਨ ਅਤੇ ਆਗੂ ਹੁੰਦਾ ਹੈ। ਬਖਤਾਵਰੀ ਵੇਲੇ ਉਹ ਹੰਕਾਰਨ ਨਹੀਂ ਬਣਦੀ ਅਤੇ ਬਿਪਤਾ ਵੇਲੇ ਉਹ ਸਬਰ ਨਾਲ ਕਿਸਮਤ ਦੇ ਫਟਾਂ ਉਤੇ ਮਲ੍ਹਮ ਪੱਟੀ ਕਰਦੀ ਹੈ। ਸੁਭਾਗ ਹੈ ਉਹ ਆਦਮੀ ਜਿਸਦੀ ਅਜਿਹੀ ਅਰਧੰਗੀ ਹੋਵੇ।

ਜਿਸ ਤਰ੍ਹਾਂ ਗੁਲਾਬ ਦੇ ਫੁਲ ਵਿਚੋਂ ਹਰ ਵੇਲੇ ਸੋਹਣੀ ਸੁਗੰਧੀ ਆਉਂਦੀ ਰਹਿੰਦੀ ਹੈ, ਉਸੇ ਤਰ੍ਹਾਂ ਖੁਲ੍ਹ ਦਿਲੇ ਅਤੇ ਨੇਕ ਆਦਮੀ ਪਾਸੋਂ ਸਦਾ ਭਲਿਆਈ ਨੇਕਿਆਈ ਅਤੇ ਚੰਗੇ ਕੰਮਾਂ ਦੀ ਪ੍ਰਾਪਤੀ ਹੁੰਦੀ ਹੀ ਰਹਿੰਦੀ ਹੈ।

ਕੌਮ ਦੀ ਉਨਤੀ ਅਤੇ ਦੇਸ਼ ਦਾ ਚੰਗਾ ਪ੍ਰਬੰਧ ਨਿਆਓਂ ਅਤੇ ਇਨਸਾਫ ਉਤੇ ਨਿਰਭਰ ਹੈ ਅਤੇ ਲੋਕਾਂ ਦੀ ਪ੍ਰਸੰਨਤਾ ਉਹਨਾਂ ਦੇ ਮਾਲ ਮਤੇ ਦੀ ਰਾਖੀ ਤੇ ਨਿਰਭਰ ਹੈ। ਏਸ ਸਾਸਤੇ ਤੂੰ ਆਪਣੇ ਦਿਲ ਦੀਆਂ ਖਾਹਸ਼ਾਂ ਨੂੰ ਹਦੋਂ ਨਾ ਟਪਣ ਦੇਹ, ਸਗੋਂ ਨਿਆਓਂ ਨੂੰ ਉਹਨਾਂਸਾਰਿਆਂ ਦੇ ਮੋਹਰੇ ਰਖ।

ਆਪਣੇ ਗੁਆਂਢੀ ਦੇ ਮਾਲ ਉਤੇ ਭੈੜੀ ਨਜ਼ਰ ਨਾ ਪਾ, ਉਸ ਦੀਆਂ ਖੁਸ਼ੀਆਂ ਵੇਖ ਕੇ ਸਗੋਂ ਪ੍ਰਸੰਨ ਹੋ, ਕਿਸੇ ਤਰਾਂ ਦੇ ਗੁਸੇ ਜਾਂ ਖਾਰ ਦੇ ਕਾਰਨ ਉਸ ਨੂੰ ਨੁਕਸਾਨ ਪਹੁੰਚਾਣ ਦਾ ਯਦਨ ਨਾ ਕਰ, ਉਸ ਦੇ ਚਾਲ ਚਲਣ ਉਤੇ ਕੋਈ ਝੂਠਾ ਦੂਸ਼ਣ ਨਾ ਥਪ ਅਤੇ ਉਸਦੀ ਪਤਿਬਰਤਾ ਇਸਤਰੀ ਨੂੰ ਦੁਰਾ ਚਾਰਨ ਬਣਨ ਲਈ ਨਾ ਪਰੇਰ, ਏਹ ਕੁਝ ਕਰਨ ਨਾਲ ਉਸਦੀ ਜਾਨ ਨੂੰ ਸਖਤ ਨੁਕਸਾਨ ਪਹੁੰਚੇਗਾ ਜਿਸ ਦਾ ਬਦਲਾ ਤੂੰ ਕਦੇ ਭੀ ਨਹੀਂ ਭਰ ਸਕੇਂਗਾ।

ਦੁਨੀਆਂ ਦੇ ਲੋਕਾਂ ਨਾਲ ਅਜਿਹਾ ਵਰਤਾਓ ਕਰ ਜਿਹਾ ਕਿ ਤੂੰ ਚਾਹੁੰਦਾ ਹੈਂ ਕਿ ਉਹ ਤੇਰੇ ਨਾਲ ਕਰਨ। ਅਮਾਨਤ ਵਿਚ ਖਿਆ-ਨਤ ਕਦੇ ਨਾ ਕਰ, ਜੋ ਕੋਈ ਆਦਮੀ ਤੇਰੇ ਉਤੇ ਇਤਬਾਰ ਕਰਦਾ ਹੈ ਤਾਂ ਤੂੰ ਉਸ ਨੂੰ ਧੋਖਾ ਨਾ ਦੇਹ, ਯਾਦ ਰਖ ਸਿਰਜਨਹਾਰ ਦੀ ਨਜ਼ਰ ਵਿਚ ਚੋਰੀ ਨਾਲੋਂ ਧੋਖਾ ਕਈ ਗੁਣਾ ਵਧੀਕ ਮਾੜਾ ਹੈ।

ਹੇ ਪਾਣੀ ਦੇ ਬੁਲਬੁਲੇ ਵਰਗੇ ਸੰਸਾਰੀ ਜੀਵ ! ਆਪਣੇ ਦਿਲ ਨੂੰ ਫੋਲ, ਅਤੇ ਜੋ ਕੁਝ ਕਰ ਚੁਕਾ ਹੈਂ ਉਸ ਨੂੰ ਯਾਦ ਕਰ—ਜੇਕਰ ਤੂੰ ਕਿਸੇ ਤਰ੍ਹਾਂ ਦਾ ਪਾਪ ਕੀਤਾ ਹੈ ਤਾਂ ਪਛੋਤਾਵਾ ਕਰ ਅਤੇ ਅਕਾਲ ਪੁਰਖ ਤੋਂ ਮਾਫੀ ਮੰਗ ਤੇ ਅਗੇ ਤੋਂ ਅਜੇਹੇ ਕੁਕਰਮ ਕਰਨ ਤੋਂ ਕੰਨਾਂ

ਹਥ ਲਾ।

ਧੰਨ ਹੈ ਉਹ ਆਦਮੀ ਜਿਸ ਨੇ ਆਪਣੇ ਦਿਲ ਵਿਚ ਸ਼ੀਲਤਾ ਦੇ ਬੂਟੇ ਲਾਏ ਹਨ, ਇਸ ਦਾ ਫਲ ਦਾਨ ਅਤੇ ਪਰੇਮ ਹੋਵੇਗਾ। ਉਸ ਦੇ ਦਿਲ ਵਿਚੋਂ ਨੇਕੀ ਦੇ ਸੋਮੇਂ ਫੁਟਣਗੇ ਅਤੇ ਮਨੁਖ ਜਾਤੀ ਦੀ

ਖੁਸ਼ੀ ਦੇ ਜੋਸ਼ ਨਾਲ ਆਪਣੇ ਦਿਲ ਨੂੰ ਅਸਮਾਨ ਉਤੇ ਚੜ੍ਹਾ ਭਲਿਆਈ ਦੀਆਂ ਨਦੀਆਂ ਵਗਣਗੀਆਂ। ਉਹ ਬਿਪਤਾ ਮਰੇ ਦੁਖੀਆਂ ਦੀ ਸਹਾਇਤਾ ਕਰਦਾ ਹੈ, ਉਹ ਸਾਰਿਆਂ ਦੀ ਪ੍ਰਸੰਨਤਾ ਵਧਾ ਕੇ ਆਪ ਪ੍ਰਸੰਨ ਹੁੰਦਾ ਹੈ।

ਖੁਲ੍ਹ-ਦਿਲੇ ਤੇ ਦਾਨੀ ਆਦਮੀ ਦਾ ਹਥ ਅਕਾਸ਼ ਦੇ ਬੱਦਲਾਂ ਵਾਂਗ ਹੈ ਜੋ ਧਰਤੀ ਦੇ ਫਲ, ਫੁਲ ਅਤੇ ਸਬਜ਼ਾ ਨੂੰ ਉਪਜਾਉਣ ਦਾ ਕਾਰਨ ਹੁੰਦੇ ਹਨ, ਪਰ ਅਹਿਸਾਨ ਨੂੰ ਭੁਲ ਜਾਣ ਵਾਲੇ ਅਕ੍ਰਿਤਘਣ ਦਾ ਦਿਲ ਰੇਤ ਥਲੇ ਵਾਂਗੂ ਹੈ ਜੋ ਕਿ ਮੀਂਹ ਦੇ ਪਾਣੀ ਨੂੰ ਤਾਂ ਵਡੀ ਪ੍ਰਸੰਤਾ ਨਾਲ ਪੀ ਜਾਂਦਾ ਹੈ ਪਰ ਆਪਣੇ ਅੰਦਰੋਂ ਸਬਜ਼ੀ ਉਪਜਾਣੀ ਤਾਂ ਕਿਤੇ ਰਹੀ ਆਪਣੇ ਆਪ ਨੂੰ ਗਿੱਲਿਆਂ ਭੀ ਨਹੀਂ ਹੋਣ ਦੇਂਦਾ।

ਹੰਕਾਰੀ ਦਾ ਹਸਾਨ ਨਾ ਲੈ, ਅਪਸਵਾਰਥੀ ਤੇ ਲੋਭੀ ਦੇ ਹਸਾਨ ਦਾ ਭਾਰ ਵੀ ਸਿਰ ਤੇ ਨਾ ਚੁਕ, ਕਿਉਂਕਿ ਹੰਕਾਰੀ ਤੇ ਅਭਿਮਾਨੀ ਆਦਮੀ ਆਪਣੀ ਨੇਕੀ ਦਾ ਹਸਾਨ ਸਾਰਿਆਂ ਦੇ ਸਾਹਮਣੇ ਜਤਲਾਕੇ ਤੈਨੂੰ ਸ਼ਰਮਿੰਦਿਆਂ ਕਰੇਗਾ ਅਤੇ ਲੋਭੀ ਲਾਲਚੀ ਦਾ ਦਿਲ ਕਦੇ ਰਜਦਾ ਹੀ ਨਹੀਂ, ਉਸ ਦਾ ਢਿਡ ਆਪਣੇ ਹਸਾਨ ਦੇ ਬਦਲੇ ਵਿਚ ਹਜ਼ਾਰ ਹਸਾਨ ਲੈ ਕੇ ਵੀ ਕਦੇ ਨਹੀਂ ਭਰੇਗਾ।

ਹੇ ਮਨੁਖ ! ਤੈਨੂੰ ਅਕਾਲ ਪੁਰਖ ਨੇ ਖਾਸ ਕ੍ਰਿਪਾਲਤਾ ਤੇ ਮੇਹਰ ਨਾਲ ਉਚਿਆਂ ਕੀਤਾ ਹੈ ਅਤੇ ਸਾਰੇ ਜਾਨਵਰਾਂ ਨਾਲੋਂ ਵਿਸ਼ੇਸ਼ਤਾ ਬਖਸ਼ੀ ਹੈ, ਉਸ ਨੇ ਤੈਨੂੰ ਅਕਲ ਦਿਤੀ ਹੈ ਕਿ ਤੂੰ ਵਡਿਆਈ ਕਾਇਮ ਰਖੇਂ, ਉਸ ਨੇ ਤੈਨੂੰ ਬੋਲਣ-ਸ਼ਕਤੀ ਦਿਤੀ ਹੈ ਕਿ ਤੂੰ ਸਾਥੀਆਂ ਵਿਚ ਰਹਿ ਕੇ ਅਨੰਦ ਲੁਟੇਂ, ਉਸ ਨੇ ਤੇਰੇ ਦਿਮਾਗ ਨੂੰ ਸੋਚਣ

ਦੀ ਸ਼ਕਤੀ ਬਖਸ਼ੀ ਹੈ ਤਾਂ ਜੋ ਤੂੰ ਪ੍ਰਮੇਸ਼ਰ ਭਗਤੀ ਕਰੇਂ ਅਤੇ ਉਚੇ ਤੇ ਸੁਚੇ ਤਰੀਕੇ ਅਨਸਾਰ ਕਾਰੋਬਾਰ ਕਰਕੇ ਇਸ ਦੁਨੀਆਂ ਦੀ ਯਾਤਰਾ ਫੇਰੀ ਵਿਚ ਸਫਲ ਹੋ ਕੇ ਜਾਵੇਂ।

ਹੇ ਅਭਿਮਾਨੀ ਬੰਦੇ ! ਇਹ ਨਾ ਸਮਝ ਕਿ ਤੈਨੂੰ ਸਜ਼ਾ ਮਿਲਣ ਵਿਚ ਦੇਰ ਲਗ ਰਹੀ ਹੈ ਇਸ ਲਈ ਕਿ ਅਕਾਲ ਪੁਰਖ ਦਾ ਡੰਡਾ ਕਮਜ਼ੋਰ ਹੈ। ਤਾਂ ਏਸ ਖਿਆਲ ਨਾਲ ਵੀ ਜੀਆ ਨਾ ਪ੍ਰਚਾ ਕਿ ਓਹ ਤੇਰੀਆਂ ਕਰਤੂਤਾਂ ਵਲੋਂ ਅੱਖਾਂ ਮੀਟ ਛਡਦਾ ਹੈ। ਉਸ ਦੀ ਅੱਖ ਸਾਰਿਆਂ ਦੇ ਦਿਲਾਂ ਦੇ ਭੇਤਾਂ ਨੂੰ ਵੇਖਦੀ ਹੈ ਅਤੇ ਸਭ ਦੇ ਪਾਪਾਂ ਨੂੰ ਯਾਦ ਰਖਦੀ ਹੈ, ਉਹ ਕਿਸੇ ਦੇ ਉਚੇ ਦਰਜੇ ਤੇ ਉਚੀ ਜ਼ਾਤ ਦਾ ਕਦੇ ਲਿਹਾਜ਼ ਨਹੀਂ ਕਰਦਾ।

ਵੱਡੇ ਅਤੇ ਛੋਟੇ,ਧਨਵਾਨ ਅਤੇ ਨਿਰਧਨ, ਸਿਆਣੇ ਅਤੇ ਮੂਰਖ ਭਾਵੇਂ ਕੋਈ ਵੀ ਹੋਣ ਜਦੋਂ ਉਹਨਾਂ ਦਾ ਆਤਮਾ ਪੰਜਾਂ ਤੱਤਾਂ ਦੇ ਸਰੀਰ ਦੀ ਕੈਦ ਵਿਚੋਂ ਨਿਕਲ ਜਾਵੇਗਾ, ਅਕਾਲ ਪੁਰਖ ਵਲੋਂ ਉਹਨਾਂ ਦੇ ਕਰਮਾ ਦੇ ਅਨੁਸਾਰ ਦੰਡ ਅਤੇ ਇਨਾਮ ਮਿਲੇਗਾ।

# ਝੂਠਾ ਮਿੱਤਰ ਤੇ ਪਰਾਈ ਯੋਗਤਾ

ਦੋ ਮਿਤਰ ਆਪਸ ਵਿਚ ਕਾਫੀ ਸਨੇਹ ਤੇ ਪਿਆਰ ਦਾ ਵਰ-ਤਾਉ ਕਰਦੇ ਹੁੰਦੇ, ਅਤੇ ਮੇਲ ਸਪਾਟੇ ਫ਼ਿਰਨ ਤੁਰਨ ਜਿਥੇ ਵੀ ਜਾਂਦੇ ਰਲਕੇ ਹੀ ਜਾਇਆ ਕਰਦੇ। ਇਕ ਦਿਨ ਦੋਵੇਂ ਮਿਤਰ ਇਕੱਠੇ ਰਲਕੇ ਨਿਕਲ ਤੁਰੇ। ਬਾਹਰ ਸੈਰ ਕਰਦੇ ਕਰਦੇ ਕਾਫੀ ਦੂਰ ਘਣੇ ਜੰਗਲ ਵਿਚ ਪਹੁੰਚ ਗਏ। ਕੀ ਦੇਖਦੇ ਨੇ ਇਕ ਬੜਾ ਭਿਆਨਕ ਸ਼ੇਰ ਇਹਨਾਂ ਦੀ ਤਰਫ ਨੂੰ ਆ ਰਿਹਾ ਹੈ, ਉਹਨਾਂ ਦੋਵਾਂ ਮਿੱਤਰਾਂ ਚੋਂ ਇਕ ਜਿਸਮਾਨੀ ਤਾਕਤ ਦੇ ਕਾਰਨ ਕਮਜ਼ੋਰ ਸੀ, ਅਤੇ ਦੂਸਰਾ ਤਾਕਤਵਰ ਸੀ। ਤਾਕਤਵਰ ਨੇ ਬੜੀ ਫੁਰਤੀ ਕੀਤੀ ਤੇ ਦਰਖਤ ਉਤੇ ਚੜ੍ਹ ਗਿਆ।

ਕਮਜ਼ੋਰ ਵਿਚਾਰਾ ਵੇਖਦਾ ਹੀ ਰਹਿ ਗਿਆ।

ਕਮਜੋਰ ਨੇ ਸੁਣਿਆ ਹੋਇਆ ਸੀ ਕਿ ਸ਼ੇਰ ਮੁਰਦੇ ਨੂੰ ਨਹੀਂ ਖਾਂਦਾ। ਉਹ ਬੜੀ ਕਾਹਲੀ ਨਾਲ ਭੁੰਝੇ ਲੇਟ ਗਿਆ, ਇਤਨੇ ਨੂੰ ਸ਼ੇਰ ਆ ਪਹੁੰਚਾ। ਸ਼ੇਰ ਨੇ ਪਹਿਲਾਂ ਲੰਮੇ ਪਏ ਹੋਏ ਦੇ ਪੈਰਾਂ ਨੂੰ ਚੁੰਮਿਆ, ਪਿਛੋਂ ਸਿਰ ਤੇ ਮੂੰਹ ਨੂੰ ਸੁੰਘਿਆ। ਪਰ ਕਮਜੋਰ ਨੇ ਇਹੋ ਜਹੀ ਕਸੀਸ ਵਟੀ ਅਤੇ ਇਹੋ ਜਿਹਾ ਸਾਹ ਘੁਟਿਆ ਕਿ ਸ਼ੇਰ ਨੂੰ ਸਚਮੁਚ ਮੁਰਦਾ ਹੀ ਪਰਤੀਤ ਹੋਇਆ। ਸ਼ੇਰ ਮਨੁਖ ਨੂੰ ਮਰਿਆ ਹੋਇਆ ਜਾਣ, ਜਿਤਰੋਂ ਆਇਆ ਸੀ ਓਧਰ ਨੂੰ ਮੁੜ ਗਿਆ।

ਕਮਜ਼ੋਰ ਜਣਾ ਉਠ ਖੜਾ ਹੋਇਆ ਤੇ ਇਤਨੇ ਨੂੰ ਤਾਕਤਵਰ ਦਰਖਤ ਤੋਂ ਉਤਹ ਆਇਆ ਤੇ ਬੜਾ ਖਿੜ ਖਿੜਾ ਕਰ ਹੱਸਿਆ। ਕਮਜ਼ੋਰ ਦੇ ਕੋਲ ਆ ਕੇ ਗਲਵਕੜੀ ਪਾ ਕੇ ਪੁਛਣ ਲਗਾ, "ਸੁਣਾ ਯਾਰ ਸ਼ੇਰ ਨੇ ਤੇਰੇ ਕੰਨ ਵਿਚ ਕੀ ਗੱਲ ਕੀਤੀ ਹੈ?"

ਕਮਜ਼ੋਰ ਨੇ ਉਤਰ ਵਿਚ ਕਿਹਾ, "ਸੁਣ ਭਾਈ, ਸ਼ੇਰ ਨੇ ਮੈਨੂੰ ਇਹ ਗੱਲ ਆਖੀ ਹੈ ਕਿ ਮਿੱਤਰ ਦੀ ਜਦ ਤਕ ਪਰੀਖਿਆ ਨ ਕਰ ਲਈਏ, ਓਦੋਂ ਤਕ ਮਿੱਤਰ ਨਾ ਜਾਣੀਏਂ।" ਇਹ ਉਤਰ ਸੁਣਕੇ ਤਾਕਤਵਰ ਨੂੰ ਡਾਢੀ ਸ਼ਰਮ ਆਈ ਤੇ ਸਿਰ ਨੀਵਾਂ ਕਰਕੇ ਚਲਦਾ ਹੋਇਆ।

ਉਤਲੀ ਕਹਾਣੀ ਤੋਂ ਸਾਨੂੰ ਦੋ ਪਰਕਾਰ ਦੀਆਂ ਸਿਖਿਆ ਮਿਲਦੀਆਂ ਹਨ। ਇਕ ਇਹ ਕਿ ਮਿਤਰ ਨੂੰ ਜਦ ਤਕ ਘਸਵੱਟੀ ਤੇ ਲਾਕਰ ਪਰੀਖਿਆ ਨਾ ਕਰ ਲਈਏ ਓਦੋਂ ਤਕ ਮਿੱਤਰ ਨਾ ਜਾਣੀਏਂ। ਦੂਜੀ ਇਹ ਕਿ ਸ਼ੇਰ ਮੁਰਦਾਰ ਨਹੀਂ ਖਾਂਦਾ ਸਗੋਂ ਮੁਸ਼ੱਕਤ ਨਾਲ ਆਪਣੇ ਪੰਜੇ ਦੇ ਬਲ ਨਾਲ ਸ਼ਿਕਾਰ ਕਰਕੇ ਤੇ ਮਾਰ ਕੇ ਖਾਂਦਾ ਹੈ। ਸ਼ੇਰ ਕੁਲ ਜਾਨਵਰਾਂ ਵਿਚੋਂ ਬਹਾਦਰ ਜਾਨਦਾਰ ਤੇ ਬਾਦਸ਼ਾਹ ਜਾਨਵਰ ਮੰਨਿਆ ਗਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖੰਡੇ ਦਾ ਅੰਮ੍ਰਿਤ ਤਿਆਰ

ਕਰਕੇ ਵਰਤਾਇਆ, ਨਾਮ ਰਖਿਆ, 'ਸਿੰਘ'। ਸਿੰਘ ਨਾਮ ਸ਼ੇਰ ਦਾ ਹੈ। ਸ਼ੇਰ ਦਾ ਕੰਮ ਇਹ ਨਹੀਂ ਕਿ ਦੂਸਰੇ ਦੀ ਮਾਰੀ ਹੋਈ ਖਾਇ। ਸਗੋਂ ਸ਼ੇਰ ਦੀ ਮਾਰੀ ਹੋਈ ਗਿਦੜ ਖਾਂਦੇ ਹਨ, ਜੇ ਗਿੱਦੜ ਖੁਦ ਨਹੀਂ ਮਾਰ ਸਕਦਾ, ਫਿਰ ਸ਼ੇਰ ਦੀ ਮਾਰੀ ਹੋਈ ਨੂੰ ਖਾਦਾ ਹੋਇਆ ਦੂਜਿਆਂ ਜਾਨਵਰਾਂ ਵਿਚ ਇਹ ਸ਼ੇਖੀ ਮਾਰੇ ਕਿ ਮੈਂ ਬਹਾਦਰ ਹਾਂ ਅਤੇ ਮੈਂ ਵੀ ਸ਼ੇਰ ਅਖ਼ਵਾਣ ਦਾ ਹੱਕ ਰਖਦਾ ਹਾਂ, ਇਹ ਕਿਡੀ ਨ-ਜ਼ਾਇਜ ਗੱਲ ਹੈ।

ਸ਼ੇਰ ਉਹੋ ਅਖਵਾ ਸਕਦੈ ਜਿਹੜਾ ਆਪਣੇ ਬਾਹੂ-ਬਲ ਨਾਲ ਸ਼ਿਕਾਰ ਮਾਰ ਕੇ ਖਾਇ। ਅਤੇ ਦੂਸਰੇ ਦੀ ਮਰੀ ਹੋਈ ਨੂੰ ਮੁਰਦਾ ਜਾਣਦਾ ਹੋਇਆ ਨੇੜਿਓਂ ਦੀ ਵੀ ਨਾ ਲੰਘੇ। ਸ਼ੇਰ ਜਿਸ ਬਨ ਵਿਚ ਜੇ ਕੋਈ ਹੋਰ ਸ਼ੇਰ ਵੀ ਪੈਦਾ ਹੋ ਖਲੋਵੇ ਤਾਂ ਸ਼ੇਰ ਈਰਖਾ ਨਹੀ ਕਰਦਾ ਸਗੋਂ ਆਪਣਾ ਸਾਥੀ ਜਾਣ ਕੇ ਖੁਸ਼ ਹੁੰਦਾ ਹੈ। ਜੇ ਸ਼ੇਰ ਇਹ ਗੱਲ ਧਾਰ ਬੈਠੇ ਕਿ ਇਕ ਮੇਰੇ ਤੋਂ ਬਿਨਾਂ ਹੋਰ ਕੋਈ ਸ਼ੇਰ ਪੈਦਾ ਨਾ ਹੋ ਜਾਏ ਤਾਂ ਏਹ ਅਨ-ਹੋਣੀ ਗੱਲ ਹੈ, ਕਿਉਂ ਜੋ ਕੁਦਰਤ ਕਨੂੰਨ ਇਹ ਕਿਸੇ ਪੈਦਾਇਸ਼ ਦੀ ਹੱਦ-ਬੰਦੀ ਨਹੀਂ ਕਰਦਾ ਕਿ ਫਲਾਣੀ ਪੈਦਾਇਸ਼ ਅਗੋਂ ਨੂੰ ਹੋਣੀ ਖਤਮ ਕਰ ਦਿਤੀ ਜਾਵੇ, ਹਰ ਇਕ ਜੀਵ ਜੰਤ ਦੀ ਪੈਦਾਇਸ਼ ਜਾਰੀ ਰਹੇਗੀ।

ਸ਼ੇਰ ਦੀ ਵਾਰਤਾ ਮਨੁੱਖਾਂ ਉਤੇ ਵੀ ਘਟਦੀ ਹੈ। ਕਿਸੇ ਵਿਦਿ-ਵਾਨ ਪੂਰਤ, ਕਿਸੇ ਸਭਾ ਸਮਾਗਮ ਵਿਚ ਵਿਆਖਿਆ ਕੀਤੀ, ਇਕ ਬੇ-ਸਮਝ, ਜੇੜ੍ਹਾ ਕਿ ਜ਼ਬਾਨ ਤੋਂ ਵੀ ਕੁਝ ਗੁੰਗਾ-ਥੱਥਾ ਸੀ, ਨੇ ਉਸ ਵਿਦਿਵਾਨ ਪ੍ਰਚਾਰਕ ਦੇ ਖ਼ਿਲਾਫ ਵਰੋਧਤਾ ਕਰ ਦਿਤੀ, ਕਿ ਮੇਰੇ ਪਿਉ ਦਾਦਾ ਬੜੇ ਭਾਰੀ ਵਿਦਿਵਾਨ ਅਤੇ ਪ੍ਰਚਾਰਕ ਸਨ, ਹੁਣ ਇਹ ਉਹਨਾਂ ਦੇ ਮੁਕਾਬਲੇ ਵਿਚ ਕੀ ਬੋਲ ਸਕਦਾ ਹੈ।

ਸਿਆਣਿਆਂ ਲੋਕਾਂ ਉਸ ਧਕੜ ਸ਼ਾਹੀ ਆਪ ਹੁਦਰੇ ਤੇ ਬੇ-ਸਮਝ ਬੰਦੇ ਉਤੇ ਰੋਸ ਪ੍ਰਗਟ ਕੀਤਾ ਤੇ ਆਖਿਆ 'ਭਲਿਆ ਲੋਕਾ ਤੇਰੇ

ਆਪਣੇ ਪਾਸੋਂ ਤਾਂ ਗੁੰਗਾ-ਥੱਥਾ ਹੋਣ ਕਾਰਨ ਚੰਗੀ ਤਰ੍ਹਾਂ ਮੂੰਹ ਵਿਚੋਂ ਗੱਲ ਵੀ ਨਹੀਂ ਨਿਕਲ ਸਕਦੀ ਹੁਣ ਤੈਨੂੰ ਪਿਓ ਦਾਦਾ ਜੇੜੇ ਕੇ ਹੋ ਗੁਜਰੇ ਹਨ ਦਾ ਕੀ ਟੇਜ, ਹੁਣ ਮੌਜੂਦਾ ਵਕਤ ਦੇ ਵਿਦਿਵਾਨ ਪ੍ਰਚਾਰਕ ਪਰ ਤੂੰ ਨੁਕਤਾ ਚੀਨੀ ਤਾ ਹੀ ਕਰ ਸਕਦਾ ਹੈ ਜੇ ਤੂੰ ਆਪ ਖੁਦ ਵਿਦਿਵਾਨ ਹੋਵੇ।

ਕਿਸੇ ਨਾਕਾਰੇ ਮਨੁੱਖ ਨੇ ਕਿਸੇ ਮਹਿਫਲ ਵਿਚ ਸ਼ੇਖੀ ਮਾਰਦਿਆਂ ਆਖਿਆ ਕਿ ਮੇਰੇ ਪਿਓ ਦਾਦੇ ਦਾ ਖੱਟਿਆ ਹੋਇਆ ਕਾਫ਼ੀ ਤੋਂ ਵੀ ਜ਼ਿਆਦਾ ਧਨ ਹੈ ਕਿ ਜੇ ਮੈਂ ਚੱਕੀ ਵਿਚ ਪੀਹ-ਪੀਹ ਕੇ ਖਾਵਾਂ ਤਾਂ ਵੀ ਨਹੀਂ ਮੁਕ ਸਕਦਾ। ਕਿਸੇ ਸਿਆਣੇ ਪੁਰਸ਼ ਨੇ ਉਤ੍ਰ ਦੇਂਦਿਆਂ ਹੋਇਆਂ ਆਖਿਆ, 'ਹੇ ਮੂਰਖ ! ਏਹ ਹੰਕਾਰ ਭਰੀ ਸ਼ੇਖ਼ੀ ਤੇਰੀ ਬੇ-ਅਰਥ ਹੀ ਨਹੀਂ ਸਗੋਂ ਕੋਝੀ ਹੈ, ਕਿਉਂ ਜੋ ਤੂੰ ਖੁਦ ਨਿਕੰਮਾ ਹੈ ਅਤੇ ਆਪਣੀ ਕਮਾਈ ਕਰਨ ਤੋਂ ਅਸਮਰਥ ਹੁੰਦਾ ਹੋਇਆ ਸਿਰਫ ਪਿਓ ਦਾਦੇ ਦੀ ਖੱਟੀ ਹੋਈ ਮਾਇਆ ਦਾ ਹੰਕਾਰੀ ਹੈ। ਤੈਨੂੰ ਹੱਕ ਪ੍ਰਾਪਤ ਨਹੀਂ ਕਿ ਤੂੰ ਸ਼ੇਖ਼ੀ ਬਾਜ ਬਣ ਕੇ ਦਸੇਂ।

ਇਕ ਸ਼ਾਹੂਕਾਰ ਵਡਾ ਧਨ ਪਾਤਰੀ ਸੀ, ਉਸ ਦਾ ਇਕਲੌਤਾ ਹੀ ਪੁਤਰ ਸੀ। ਦੇਵਨੇਤ ਸ਼ਾਹ ਏਸ ਮਾਤ ਲੋਕ ਵਿਚੋਂ ਪਿਆਨਾਂ ਕਰ ਗਿਆ, ਪਿਛੇ ਆਪਣੀ ਪਤਨੀ ਤੇ ਇਕੋ ਇਕ ਪੁੱਤ੍ਰ ਛੱਡ ਗਿਆ। ਧਨ ਦੀ ਬਹੁਲਤਾ ਦੇ ਕਾਰਨ ਅਤੇ ਪਿਤਾ ਪੁਰਖੀ ਦੀ ਜੋੜ੍ਹੀ ਸ਼ਾਖ ਚੱਲ ਚੁੱਕੀ ਹੋਈ ਸੀ ਦੀ ਰੌਂਸ ਦੇ ਸਬੰਧ ਨਾਲ ਉਸ ਸ਼ਾਹ ਦੇ ਪੁਤਰ ਨੂੰ ਲੋਕੀ 'ਸ਼ਾਹ ਜੀ, ਸ਼ਾਹ ਜੀ' ਕਰਕੇ ਬੁਲਾਣ ਲਗੇ। ਚਲ ਬਸੇ ਸ਼ਾਹੂਕਾਰ ਦਾ ਪੁੱਤਰ ਬੜਾ ਸਮਝਦਾਰ ਤੇ ਅਕਲ ਵੰਦ ਸੀ, ਲੋਕਾਂ ਨੂੰ ਬੜੀ ਨਿਮਰਤਾ ਨਾਲ ਅਰਜ ਕਰ ਕੇ ਆਪਣੇ ਆਪ ਨੂੰ ਸ਼ਾਹ ਜੀ ਅਖਵਾਉਣ ਤੋਂ ਮਨਾਂ ਕਰਦਾ ਆਖਣ ਲੱਗਾ, 'ਜੇ ਤੁਸੀਂ ਮੇਰੇ ਸ਼ਾਹੂਕਾਰ ਪਿਤਾ ਦੇ ਪ੍ਰੇਮੀ ਹੋਣ ਦੇ ਕਾਰਨ ਮੇਰੇ ਨਾਲ ਵੀ ਪ੍ਰੇਮ ਪਿਆਰ ਕਰੋ ਤਾਂ ਮੈਨੂੰ ਬੜੀ ਖੁਸ਼ੀ ਹੈ, ਪਰ 'ਸ਼ਾਹ ਜੀ', ਮੈਂ ਅਜੇ ਅਖਵੌਣ ਲਈ ਤਿਆਰ ਨਹੀਂ, ਏਹ ਗੱਲ

ਠੀਕ ਹੈ ਕਿ ਮੇਰੇ ਪਿਤਾ ਦਾ ਖਟਿਆ ਹੋਇਆ ਧਨ ਮੇਰੇ ਸਪੁਰਦ ਬਹੁਤ ਹੈ, ਪਰ ਮੈਂ ਅਜੇ ਸ਼ਾਹ ਜੀ ਅਖਵਾਉਣ ਦਾ ਹੱਕਦਾਰ ਨਹੀਂ ਕਿਉਂ ਜੋ ਮੈਂ ਅਜੇ ਆਪਣੇ ਹਥਾਂ ਨਾਲ, ਆਪਣੀ ਅਕਲ ਨਾਲ, ਅਤੇ ਖੁਦ ਕਿਰਤ ਕਰਕੇ ਕਮਾਈ ਨਹੀਂ ਕੀਤੀ, ਇਸ ਲਈ ਮੈਨੂੰ ਹੱਕ ਨਹੀਂ ਕਿ ਮੈਂ ਸ਼ਾਹ ਜੀ ਦੇ ਨਾਂਮ ਨਾਲ ਸੱਦਿਆ ਜਾਵਾਂ, ਪਿਤਾ ਜੀ ਤਾਂ ਖੁਦ ਦਸਾਂ ਨਵ੍ਹਾਂ ਦੀ ਕਿਰਤ ਕਰਕੇ ਧਨ ਪੈਦਾ ਕੀਤਾ ਸੀ। ਇਸ ਕਾਰਨ ਉਹਨਾਂ ਦਾ 'ਸ਼ਾਹ ਜੀ' ਅਖਵਾਉਣਾ ਬਣਦਾ ਸੀ। ਮੈਂ ਤਾਂ ਹੁਣ ਏਹ ਫ਼ੈਸਲਾ ਆਪਣੇ ਮਨ ਨਾਲ ਕੀਤਾ ਹੈ ਕਿ ਜਦ ਤੀਕਣ ਮੈਂ ਖੁਦ ਕਿਰਤ ਕਰਕੇ ਕੁਝ ਖੱਟੀ ਨਾਂ ਖੱਟ ਲਵਾਂਗਾ ਉਦੋਂ ਤਾਕਣ ਸ਼ਾਹ ਜੀ ਨਹੀਂ ਅਖਵਾਵਾਂਗਾ। ਲੜਕੇ ਨੇ ਏਹ ਗਲ ਠਾਣ ਕਿ ਪਿਤਾ ਜੀ ਦਾ ਜਿਤਨਾ ਧੰਨ ਹੈ ਇਸ ਨੂੰ ਜਿਉਂ ਦਾ ਤਿਉਂ ਹੀ ਰਖ ਕੇ, ਆਪ ਖੁਦ ਆਪਣੇ ਹਥਾਂ ਨਾਲ ਕੰਮ ਤੇ ਕਿਰਤ ਕਰ ਕੇ ਦਸਿਆ ਜਾਵੇ।

ਲੜਕਾ ਬੜਾ ਸੁਘੜ ਸੀ, ਆਪਣੇ ਪਿਉ ਦਾਦੇ ਨੇ ਨਕਸ਼ੇ ਕਦਮ ਪਰ ਚਲਦਾ ਹੋਇਆ ਲਗਾ ਮੇਹਨਤ ਤੇ ਵਿਹਾਰ ਕਰਨ। ਆਪਣੇ ਪਿਤਾ ਦੀ ਖੱਟੀ ਹੋਈ ਮਾਇਆ ਦਾ ਉਸ ਨੂੰ ਰਾਈ ਭਰ ਵੀ ਨੱਸ਼ਾ ਨਾਂ ਸੀ ਕਿ ਮੈਂ ਪਿਓ ਦੇ ਖਟੇ ਹੋਏ ਧਨ ਦੇ ਕਾਰਨ ਵਡਾ ਆਦਮੀ ਹਾਂ ਸਗੋਂ ਮਨ ਨੀਵਾਂ ਰਖ ਕੇ ਗਰੀਬੀ ਦਾ ਵਰਤਾਉ ਵਰਤਦਾ, ਦਿਨ ਭਰ ਆਪਣੀ ਕਿਰਤ ਵਿਚ ਹੀ ਲਗਾ ਰਹਿੰਦਾ ਅਤੇ ਦੁਨੀਆਂ ਦੇ ਰੰਗ ਤਮਾਸ਼ੇ ਦੇਖਣੇਂ ਉਹ ਫਜ਼ੂਲ ਤੇ ਨਾਜਇਜ਼ ਜਿਹੀ ਗੱਲ ਜਾਣ ਕੇ ਹਰ ਸਮੇਂ ਸੰਕੋਚ ਕਰਦਾ। ਉਹ ਹਰ ਸਮੇਂ ਏਹੋ ਸੋਚਦਾ ਰਹਿੰਦਾ ਕਿ ਮੈਂ ਖ਼ੁਦ ਅਜੇ ਕੀ ਬਣਾਇਆ ਹੈ। ਸਮਾਂ ਪਾਕੇ ਲੜਕੇ ਨੇ ਕਾਫੀ ਤੋਂ ਵੀ ਜ਼ਿਆਦਾ ਸਫਲਵਾ ਪ੍ਰਾਪਤ ਕਰ ਲਈ, ਜਿੰਨਾ ਕੁ ਧਨ ਉਸ ਦੇ ਪਿਤਾ ਦਾ ਖ਼ਟਿਆ ਹੋਇਆ ਉਸ ਦੇ ਪਾਸ ਜਮਾਂ ਪਿਆ ਹੋਇਆ ਸੀ ਉਸ ਤੋਂ ਦੋ ਗੁਣਾਂ ਹੋਰ ਧਨ ਉਸ ਨੇ ਪੈਦਾ ਕਰਕੇ ਦਸ ਦਿੱਤਾ, ਦੁਨੀਆਂ ਦੇ ਲੋਕ ਉਸ ਦੀ ਲਗੇ ਸਿਫਤ ਕਰਨ। ਦੁਨੀਆਂ ਵੀ ਆਰਸੀ ਦਾ ਸ਼ੀਸ਼ਾ

ਹੈ ਜਿਹਾ ਮੂੰਹ ਕਰ ਵੇਖੀਏ ਤਿਹਾ ਹੀ ਦਿਸ ਆਉਂਦਾ ਹੈ।

ਹੁਣ ਪੜ੍ਹੇ ਲਿਖੇ ਹੋਏ ਲੋਕ ਵੀ ਸਭ ਇਕੋ ਜੈਸੇ ਨਹੀਂ ਹਨ। ਕਈ ਪੜ੍ਹੇ ਹੋਏ ਵੀ ਹੋਛੇ ਤੇ ਲੋਭ ਦੇ ਮਾਰੇ ਹੋਇ ਹਨ, ਪਰ ਕਈ ਸੱਚੇ ਸੁਚੇ ਧਰਮੀ ਤੇ ਡੂੰਘੀ ਵਿਚਾਰ ਦੇ ਮਾਲਕ ਵੀ ਹਨ, ਜਿਹੜੇ ਕਿ ਧਨ ਪਾਤਰਾਂ ਦੇ ਪੁੱਤਰ ਹਨ, ਪਰ ਪਿਓ ਦਾਦੇ ਦੇ ਧਨ ਦੀ ਬਹੁਲਤਾ ਦੇ ਬਾਵਜੂਦ ਉਹ ਉਦੋਂ ਤਕ ਸ਼ਾਦੀ ਨਹੀਂ ਕਰਵਾਂਦੇ ਜਦੋਂ ਤਕ ਆਪ ਖ਼ੁਦ ਰੋਜ਼ਗਾਰ, ਜਾਂ ਨੌਕਰੀ ਪੇਸ਼ਾ ਵਗੈਰਾ ਦੇ ਕੰਮ ਵਿਚ ਨਹੀਂ ਲਗ ਜਾਂਦੇ ਉਹਨਾਂ ਦੀ ਵਿਚਾਰ ਇਹ ਹੁੰਦੀ ਹੈ ਕਿ ਪਿਓ ਦਾਦੇ ਦਾ ਖਟਿਆ ਹੋਇਆ ਧਨ ਭਾਵੇਂ ਕਿਤਨਾਂ ਬਹੁਤ ਕਿਉਂ ਨਾ ਹੋਵੇ ਪਰ ਜਦੋ। ਤਕ ਆਪ ਖ਼ੁਦ ਖਟਣ ਕਮਾਣ ਦੇ ਆਦੀ ਨਾਂ ਬਨਾਂਗੇ ਉਦੋਂ ਤਕ ਜੀਵਨ ਪੰਧ ਨੂੰ ਸਫਲ ਨਹੀਂ ਕਰ ਸਕਾਂਗੇ, ਉਹਨਾਂ ਇਹ ਗਿਆਨ ਹੁੰਦਾ ਹੈ ਕਿ ਕਿਸੇ ਦੂਸਰੇ ਦਾ ਦਿਤਾ ਜਾਂ ਕਿਸੇ ਕਾਰਨ ਹਥ ਲਗਿਆ ਧਨ ਮਨਜ਼ਲੇ ਮਕਸੂਦ ਨੂੰ ਤੇਹ ਨਹੀਂ ਕਰ ਸਕਦਾ ਅਤੇ ਆਪਣੇ ਹਥਾਂ ਦੀ ਕਿਰਤ ਨਾਲ ਪੈਦਾ ਕਰਕੇ ਖਾਣ ਦੀ ਤਰਕੀਬ ਕਦੇ ਗੁਆਚ ਨਹੀਂ ਸਕਦੀ, ਸਗੋਂ ਅਖੀਰ ਤਕ ਸਾਥਣ ਬਣ ਕੇ ਰਹਿੰਦੀ ਹੈ।

ਕਈ ਐਸੇ ਲੋਕ ਵੀ ਹਨ ਕਿ ਆਪਣੀ ਕਮਜ਼ੋਰੀ ਨੂੰਅਨੁਭਵੀ ਕਦਨ ਲਈ ਹਰਗਿਜ਼ ਤਿਆਰ ਨਹੀਂ, ਪਰ ਜੇ ਕੋਈ ਉਹਨਾਂ ਦਾ ਵਡਿਆਈ ਦੇ ਪੁਲ ਬੰਨ੍ਹੇ ਤਾਂ ਬੜੇ ਖੁਸ਼ ਹੁੰਦੇ ਹਨ ਅਤੇ ਜੇ ਕੋਈ ਹੋਰ ਭਾਵੇਂ ਆਪ੍ਣੂੰਤੋਂ ਵੀ ਵਸ਼ਸ਼ ਹੋਵੇ, ਉਸ ਦੀ ਵਡਿਆਈ ਹੁੰਦੀ ਵੇਖ ਸੁਣ ਕੇ ਬੜੇ ਔਖੇ ਹੁੰਦੇ ਹਨ, ਅਤੇ ਰੱਬ ਕੋਲੋਂ ਏਹੋ ਮੰਗ ਮੰਗਦੇ ਹਨ ਕਿ ਟੱਬਾ ਸਾਡੇ ਬਰੋਬਰ ਹੋਰ ਹੋਈ ਨਾਂ ਹੋ ਜਾਵੇ, ਪਰ ਏਸ ਕਲਪਣਾਂ ਰੋਗੀ ਮਨੁੱਖ ਨੂੰ ਕਦੇ ਵੀ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ।

# ਧਰਮ

ਸਾਰੇ ਮਨੁਖ ਸੁਖ ਚਾਹੁੰਦੇ ਹਨ, ਦੁਖ ਦਾ ਗਾਹਕ ਕੋਈ ਨਹੀਂ। ਪਰ ਸੁਖ ਚੰਗਿਆਂ ਕੰਮਾਂ ਤੋਂ ਮਿਲਦਾ ਹੈ ਤੇ ਦੁਖ ਬੁਰਿਆਂ ਕੰਮਾਂ ਦਾ ਫਲ ਹੈ। ਤਾਂ ਤੇ ਮਨੁਖ ਨੂੰ ਹਮੇਸ਼ਾ ਚੰਗੇ ਕੰਮ ਕਰਨੇ ਚਾਹੀਦੇ ਹਨ ਤੇ ਬੁਰਿਆਂ ਤੋਂ ਬਚਣਾ ਚਾਹੀਦਾ ਹੈ।

ਜਿਸ ਕੰਮ ਦਾ ਅੰਤਮ ਫਲ ਸੁਖ ਹੋਵੇ ਉਹਨੂੰ 'ਧਰਮ' ਆਖਦੇ ਹਨ। ਅਤੇ ਜਿਸ ਕੰਮ ਤੋਂ ਓੜਕ ਦੁਖ ਮਿਲੇ ਓਹੋ 'ਅਧਰਮ' ਜਾਂ ਪਾਪ ਹੈ। ਜਿਹੜਾ ਆਦਮੀ ਚੰਗੇ ਕੰਮ ਕਰੇ, ਧਰਮੀ ਅਖਵਾਉਂਦਾ ਹੈ ਤੇ ਜਿਹੜਾ ਬੁਰੇ ਕੰਮ ਕਰੇ ਉਹ ਅਧਰਮੀ ਜਾਂ ਪਾਪੀ ਦੇ ਨਾਉਂ ਨਾਲ ਸਦਿਆ ਜਾਂਦਾ ਹੈ।

ਧਰਮੀ ਆਦਮੀ ਨਾ ਕੇਵਲ ਆਪ ਹੀ ਸੁਖ ਪਾਉਂਦਾ ਹੈ, ਸਗੋਂ ਦੂਜਿਆਂ ਲਈ ਵੀ ਸੁਖਦਾਈ ਹੁੰਦਾ ਹੈ। ਪਰ ਇਸਦੇ ਉਲਟ ਪਾਪੀ ਆਪ ਵੀ ਦੁਖ ਪਾਉਂਦੇ ਹਨ ਤੇ ਹੋਰਨਾਂ ਲਈ ਦੁਖਦਾਈ ਹੁੰਦੇ ਹਨ, ਏਹੋ ਕਾਰਨ ਹੈ ਕਿ ਸੰਸਾਰ ਵਿਚ ਧਰਮੀਆਂ ਦੀ ਉਸਤਤ ਤੇ ਪਾਪੀਆਂ ਦੀ ਨਿੰਦਿਆ ਹੁੰਦੀ ਹੈ।

ਹਰ ਚੰਗੇ ਮੰਦੇ ਕੰਮ ਦੀ ਪਰਖ ਲਈ ਉਹਦੇ ਅੰਤਮ ਫਲ ਨੂੰ ਵੇਖਣਾ ਚਾਹੀਦਾ ਹੈ, ਕਿਉਂਕਿ ਬਹੁਤ ਸਾਰੇ ਕੰਮ ਅਜੇ ਹੋਰ ਨੇ, ਜੋ

ਪਹਿਲਾਂ ਸੌਖੇ ਤੇ ਸੁਖ ਦੇਣ ਵਾਲੇ ਪਰਤੀਤ ਹੁੰਦੇ ਹਨ, ਪਰ ਅੰਤ ਵਿਚ ਉਹਨਾਂ ਤੋਂ ਦੁਖ ਹੀ ਮਿਲਦਾ ਹੈ, ਇਸ ਲਈ ਅਜੇਹੇ ਕੰਮਾਂ ਨੂੰ ਧਰਮ ਨਹੀਂ ਕਹਿ ਸਕਦੇ, ਜਿਵੇਂ–ਵੇਹਲੇ ਫਿਰਦੇ ਰਹਿਣਾਂ ਤੇ ਕੰਮ–ਕਾਰ ਕੋਈ ਨਾ ਕਰਨਾਂ ਪਹਿਲਾਂ ਤਾਂ ਬੜਾ ਸੁਖਦਾਈ ਪਰਤੀਤ ਹੁੰਦਾ ਹੈ, ਪਰ ਇਸ ਦਾ ਅੰਤਮ ਫਲ ਨਿਰੀ ਭੁੱਖ ਹੀ ਭੁੱਖ ਹੈ। ਇਸ ਲਈ ਵੇਹਲਾ ਫਿਰਨਾਂ ਅਧਰਮ ਹੈ ਕਿਉਂਕਿ ਇਸ ਦਾ ਅੰਤਮ ਫਲ ਦੁਖ ਹੈ।

ਇਸ ਦੇ ਉਲਟ ਕਈ ਕੰਮ ਅਜੇਹੇ ਵੀ ਹਨ, ਜਿਨ੍ਹਾਂ ਦੇ ਕਰਨ ਵਿਚ ਪਹਿਲਾਂ ਤਾਂ ਬੜਾ ਕਸ਼ਟ ਤੇ ਕਠਨਾਈ ਪਰਤੀਤ ਹੁੰਦੀ ਹੈ, ਪਰ ਅੰਤ ਵਿਚ ਉਹਨਾਂ ਦਾ ਫਲ ਸੁਖ ਹੁੰਦਾ ਹੈ, ਇਸ ਲਈ ਅਜੇਹੇ ਕੰਮਾਂ ਦੀ ਗਿਣਤੀ ਧਰਮ ਵਿਚ ਹੀ ਹੁੰਦੀ ਹੈ, ਜਿਵੇਂ ਵਿਦਿਆ ਪੜ੍ਹਨਾ ਭਾਵੇਂ ਔਖਾ ਕੰਮ ਹੈ, ਕਿਉਂਕਿ ਵਿਦਿਆਰਥੀ ਵਿਚਾਰੇ ਵਰ੍ਹਿਆਂ ਬੱਧੀ ਉਸਤਾਦਾਂ ਦੀਆਂ ਝਿੜਕਾਂ ਸਹਾਰਦੇ ਹਨ, ਮਾਰਾਂ ਖਾਂਦੇ ਹਨ ਤੇ ਮੇਹਨਤ ਕਰ ਕਰਕੇ ਲਹੂ ਪਾਣੀ ਇਕ ਕਰ ਦੇਂਦੇ ਹਨ, ਪਰ ਅੰਤ ਵਿਚ ਇਸ ਦਾ ਫਲ ਅਤਿਅੰਤ ਸੁਖਦਾਈ ਤੇ ਧਨ–ਮਾਣ ਦੇਣ ਵਾਲਾ ਹੈ।

ਮਨੁੱਖ ਨੂੰ ਅਕਾਲ ਪੁਰਖ ਨੇ ਬੁੱਧ-ਬਲ ਤੇ ਸਿਆਣਪ ਦੇ ਰਖੀ ਹੈ, ਇਸ ਨੇ ਤਜਰਬੇ ਕਰ ਕਰਕੇ ਆਪਣੀ ਬੁੱਧੀ ਦੇ ਬਲ ਨਾਲ ਸਭ ਧਰਮ ਤੇ ਅਧਰਮ ਦੇ ਕੰਮਾਂ ਦਾ ਚੰਗੀ ਤਰ੍ਹਾਂ ਨਿਰਨਾ ਕਰ ਲਿਆ ਹੈ ਤੇ ਇਹ ਗੱਲ ਪਰਤਾਕੇ ਕਰਕੇ ਵੇਖ ਲਈ ਹੈ ਕਿ ਸੱਚ ਬੋਲਣਾਂ ਸੁਖ ਦਿੰਦਾ ਹੈ ਤੇ ਝੂਠ ਬੋਲਣਾਂ ਦੁਖਾਂ ਦਾ ਕਾਰਨ ਹੈ, ਇਸ ਲਈ ਮਿੱਠਾ ਬੋਲਣਾਂ ਕਿਸੇ ਦਾ ਦਿਲ ਦੁਖਾਉਣਾ ਤੇ ਪੱਖ ਪਾਤ ਛੱਡ ਕੇ ਪੂਰਾ ਪੂਰਾ ਨਿਆਉਂ ਕਰਨਾਂ ਆਦਿ ਸਭ ਸੁਖ ਤੇ ਖ਼ੁਸ਼ੀ ਦੇਣ ਵਾਲੇ ਕੰਮ ਹਨ, ਇਹ ਸਾਰੇ ਧਰਮ ਹਨ ਤੇ ਹਰ ਇਕ ਨੂੰ ਕਰਨੇ ਚਾਹੀਦੇ ਹਨ।

(ਇਕ ਕਿਤਾਬ ਵਿਚੋਂ)

# ਬੁਰੇ ਕੰਮਾਂ ਤੋਂ ਛੁਟਕਾਰੇ ਲਈ ਨਿਆਉਂ ਦੀ ਸ਼ਰਨ ਆਓ

ਹੇ ਮਨੁੱਖ ! ਜੇ ਕੋਈ ਆਦਮੀ ਤੈਨੂੰ ਦੁਖਾਵਾਂ ਬਚਨ ਕਹਿ ਕੇ ਜਾਇ ਤਾਂ ਤੂੰ ਨਰਾਜ ਹੋ ਜਾਂਦਾ ਹੈ, ਪਰ ਜੇ ਤੂੰ ਹੀ ਕਿਸੇ ਨੂੰ ਦੁਖਾਵਾਂ ਬਚਨ ਕਹਿਕੇ ਦੁਖ ਦੇਵੇਂ ਤਾਂ ਉਹ ਵੀ ਨਾਰਾਜ਼ ਹੋ ਸਕਦੈ, ਅਫਸੋਸ ਕਿ ਤੂੰ ਆਪਣੀ ਨਰਾਜ਼ਗੀ ਪਰਗਟ ਕਰਕੇ ਦੱਸ ਲੈਂਦਾ ਹੈ, ਅਤੇ ਦੂਸਰੇ ਦੀ ਨਰਾਜ਼ਗੀ ਨੂੰ ਅਨੁਭਵ ਨਹੀਂ ਕਰਦਾ। ਇਹ ਅਨਿਆਉਂ ਤੋਂ ਖਾਲੀ ਨਹੀਂ। ਏਸ ਗਲ ਦੀ ਸਿਖਿਆ ਸਾਨੂੰ ਆਪਣੇ ਅੰਦਰੋਂ ਹੀ ਮਿਲ ਸਕਦੀ ਹੈ, ਨਿਆਓਂ ਦੇ ਹਾਮੀ ਲੋਕ ਅੰਦਾਜ਼ਾ ਆਪਣੇ ਮਨ ਤੋਂ ਹੀ ਲਗਾ ਲੈਂਦੇ ਹਨ, ਓਹ ਸੋਚਦੇ ਹਨ ਕਿ ਐ ਮੇਰੇ ਮਨ ਜਿਸ ਤਰ੍ਹਾਂ ਤੈਨੂੰ ਕਿਸੇ ਦੇ ਦੁਖਾਵੇਂ ਬਚਨ ਤੋਂ ਦੁੱਖ ਲਗਾ ਹੈ, ਓਸੇ ਤਰ੍ਹਾਂ ਦੂਸਰੇ ਕਿਸੇ ਨੂੰ ਵੀ ਤੇਰੇ ਆਖੇ ਹੋਇ ਦੁਖਾਵੇਂ ਬਚਨ ਦਾ ਦੁੱਖ ਲੱਗ ਸਕਦੈ, ਤਾਂ ਤੇ ਸਿਆਣੇ ਬੁਧਵਾਨ ਨਿਰਮਾਨਤਾ ਨੂੰ ਮੁਖ ਰਖ ਕੇ ਹਰ ਹਾਲਤ ਹੀ ਇਹੋ ਕੋਸ਼ਸ਼ ਕਰਦੇ ਹਨ ਕਿ ਕਿਸੇਦਾ ਭੀ ਮਨ ਨ ਦੁਖਾਇਆ ਜਾਵੇ 'ਜੇ ਤਓ ਪਿਰੀਆਂ ਦੀ ਸਿਕ ਹਿਆਓ ਨਾ ਠਾਹੇ ਕਹੀਦਾ।

ਗ੍ਰੰਥ ਸਾਹਿਬ

ਹੁਣ ਮੌਜੂਦਾ ਸਮੇਂ ਵਿਚ ਵਿਚਾਰ ਮੰਡਲ ਅਜੇਹਾ ਵਿਗੜ ਚੁੱਕਾ ਹੈ ਕਿ ਮਨੁੱਖਾਂ ਦੇ ਹਿਰਦੇ ਅੰਦਰੋਂ ਪਾਪ, ਗੁਨਾਹ, ਅਤੇ ਬਦੀ ਆਦਿ

ਦਾ ਭੈ ਬਿਲਕੁਲ ਹੀ ਓਡੰਤ ਹੋ ਰਿਹਾ ਹੈ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਦੇ ਸਮੇਂ ਤੋਂ ਲੈ ਕਰ, ਸ੍ਰੀ ਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਸਮੇਂ ਤਕ ਮੇਰੇ ਵੇਖਣ ਤੇ ਸੁਨਣ ਵਿਚ ਆਇਆ ਸੀ ਕਿ ਹੋਲੇ ਮੇਲੇ ਦਿਆਂ ਸਮਾਗਮਾਂ ਪਰ ਸਿੰਘ ਆਪਣੇ ਆਪ ਹੀ ਗਲਾਂ ਵਿਚ ਪੱਲੇ ਪਾ, ਹਥ ਜੋੜ ਕਰ ਹਜ਼ਾਰਾਂ ਦੀ ਗਿਣਤੀ ਦੀ ਸੰਗਤ ਦੇ ਭਰੇ ਦਵਾਨਾਂ ਵਿਚ ਸਤਿਗੁਰਾਂ ਦੀ ਹਜ਼ੂਰੀ ਵਿਚ ਆਣ ਖੜ ਹੁੰਦੇ। ਬਖਸ਼ਸ਼ਾਂ ਦੇ ਦਾਤਾ ਸਤਿਗੁਰ ਪੁਛਦੇ, ਕਿਉਂ ਭਾਈ ਕੀ ਗੱਲ ਹੈ। ਅਗੋਂ ਭਾਂਤ ਭਾਂਤ ਦੇ ਗੁਨਾਹ ਗਾਰਾਂ ਵਲੋਂ ਆਵਾਜ਼ਾਂ ਆਉਂਣੀਆਂ ਕਿਸੇ ਆਖਣਾ, ਸਚੇ ਪਾਤਸ਼ਾਹ ਮੈਂ ਚੂਹਾ ਮਾਰ ਬੈਠਾ ਹਾਂ, ਕਿਸੇ ਆਖਣਾ ਮੇਰੇ ਪੈਰ ਥੱਲੇ ਆਕੇ ਡੱਡੂ ਮਰ ਗਿਆ ਹੈ। ਕਿਸੇ ਆਖਣਾ ਜੀ ਮੈਂ ਸੱਪ ਮਾਰ ਬੈਠਾ ਹਾਂ, ਕਿਸੇ ਆਖਣਾ ਜੀ ਮੈਂ ਢੱਗਾ ਖੱਸੀ ਕਰ ਬੈਠਾਂ, ਕਿਸੇ ਆਖਣਾ ਜੀ ਮੈਂ ਕੁਸੰਗਤੀ ਵਿਚ ਫਸ ਕੇ ਬੁਰਾਈ ਕਰ ਬੈਠਾ।

ਜ਼ਰਾ ਖ਼ਿਆਲ ਕਰਕੇ ਦੇਖਿਆ ਜਾਵੇ ਕਿ ਉਹ ਵੀ ਗੁਰੂ ਕੇ ਸਿੱਖ ਹੀ ਸਨ ਜਿਹੜੇ ਕਿ ਲੋਕ ਲਜਿਆ ਤੇ ਹੰਕਾਰ ਨੂੰ ਤਕ ਕੇ ਨਿੰਮਰਤਾ ਤੇ ਸਤਿਗੁਰਾਂ ਤੇ ਭਰੋਸਾ ਰੱਖ ਕਰ ਭਰਿਆਂ ਮੇਲਿਆਂ ਤੇ ਹਜ਼ਾਰਾਂ ਦੀ ਹਾਜ਼ਰੀ ਵਿਚ ਤਨਖਾਹ ਲੁਆ ਕੇ ਜਾਂ ਬਖਸ਼ਾ ਕੇ ਆਪਣੇ ਆਪ ਨੂੰ ਪਾਪ ਤੋਂ ਸੁਰਖਰੂ ਹੋ ਗਿਆ ਸਮਝਦੇ ਹੁੰਦੇ ਹੁਣ ਸਮੇਂ ਦਾ ਗੇੜ ਐਸਾ ਦਿਖਾਈ ਦੇ ਰਿਹਾ ਹੈ ਕਿ ਬਹੁਤ ਕਰਕੇ ਮਨੁੱਖ ਆਪਣੇ ਔਗਣ ਛੁਪਾ ਰਖਦੇ ਹਨ, ਪਰ ਨੀਤੀਵਾਨਾਂ ਦਾ ਕਥਨ ਹੈ ਕਿ ਐਬ, ਤੇ ਬੁਰਾਈ ਛੁਪ ਨਹੀਂ ਸਕਦੀ। ਆਰਫ, ਕਾਲੀ ਦਾਸ ਨੇ ਲਿਖਿਆ ਹੈ ਕਿ—

ਇਸ਼ਕ ਮੁਸ਼ਕ ਤੇ ਖ਼ੂਨ ਨੂੰ ਹਰ ਕੋਈ ਰਖੇ ਛੁਪਾ,
ਜੇ ਰਖੀਏ ਅੰਦਰ ਸੱਤਵੇਂ ਬਾਹਰ ਪ੍ਰਗਟ ਹੋ ਜਾ।

ਸੋ ਤੁਹਾਨੂੰ ਚਾਹੀਦਾ ਏ ਕਿ ਅਸੀਂ ਮੰਦ ਕਰਮ ਤੋਂ ਸੰਕੋਚ

ਕਰੀਏ, ਜੇ ਭੁਲ ਕੇ ਸਾਡੇ ਪਾਸੋਂ ਕੋਈ ਮੰਦਾ ਕਰਮ ਹੋ ਵੀ ਜਾਵੇ ਤਾਂ ਸਾਧ ਸੰਗਤ ਵਿਚ ਸਤਿਗੁਰੂ ਪਾਸੋਂ ਸੱਚ ਸੱਚ ਬਿਆਨ ਦੇ ਕੇ ਬਖ਼ਸ਼ਾ ਲਈਏ ਤਾਂ ਕਿ ਸਾਡਾ ਮਨ ਸਾਫ ਹੋ ਜਾਵੇ, ਅਸੀਂ ਸੋਚਦੇ ਹਾਂ ਕਿ ਜੇ ਅਸੀਂ ਹਜ਼ਾਰਾਂ ਮਨੁੱਖਾਂ ਦੇ ਸਾਹਮਣੇ ਖੜੇ ਹੋ ਕਰ ਬਖ਼ਸ਼ਾਇਆ ਤਾਂ ਸਾਡੀ ਇਜ਼ਤ ਵਿਚ ਫਰਕ ਪੈ ਜਾਵੇਗਾ, ਇਹ ਸੋਚ ਗਲਤ ਹੈ। ਸਗੋਂ ਇਜ਼ਤ ਵੱਧ ਜਾਂਦੀ ਹੈ। ਮਹਾਰਾਜਾ ਰਣਜੀਤ ਸਿੰਘ ਦਾ ਪਰਸੰਗ ਪੜ੍ਹਿਆਂ ਪਤਾ ਲਗਦਾ ਹੈ ਮਹਾਰਾਜਾ ਨੇ ਗੁਰਮਤ ਦੇ ਅਧਾਰ ਹਜ਼ਾਰਾਂ ਦੀ ਗਿਣਤ ਦੀ ਹਾਜ਼ਰੀ ਵਿਚ ਅਕਾਲੀ ਫੂਲਾ ਸਿੰਘ ਜੀ ਪਾਸੋਂ ਕੋਟਲੇ ਵੱਜਣ ਦੀ ਤਨਖ਼ਾਹ ਖਿੜੇ ਮੱਥੇ ਪ੍ਰਵਾਨ ਕਰ ਲਈ, ਅਸੀਂ ਹੁਣ ਉਹਨਾਂ ਦੀ ਨਿਰਮਾਨਤਾ ਨੂੰ ਯਾਦ ਕਰਕੇ ਧੰਨ ਮਹਾਰਾਜਾ ਰਣਜੀਤ ਸਿੰਘ ਕਹਿਕੇ ਯਾਦ ਕਰਦੇ ਹਾਂ, ਜਿਸ ਨੇ ਲੋਕ ਲੱਜਾ, ਤੇ ਹੰਕਾਰ ਨੂੰ ਤਜ ਕੇ ਗੁਰਮਤ ਦੀ ਸ਼ਾਨ ਰਖ ਵਿਖਾਈ।

ਦੁਨੀਆਂ ਵਿਚ ਤੇ ਲਿਖਣ ਪੜ੍ਹਨ ਵਿਚ ਦੋ ਸ਼ਬਦ ਮਸ਼ਹੂਰ ਹਨ, ਇਕ ਚੰਗਾ ਕਰਮ ਤੇ ਇਕ ਮੰਦਾ ਕਰਮ ਚੰਗੇ ਕਰਮ ਦੇ ਨਾਮ ਨਾਲ ਨਿਆਉਂ ਸ਼ਬਦ ਲਗਦਾ ਹੈ, ਤੇ ਮੰਦੇ ਕਰਮ ਦੇ ਨਾਮ ਨਾਲ, ਅਨਿਆਉਂ ਸ਼ਬਦ ਲਗਦਾ ਹੈ, ਵੇਖਣਾ ਇਹ ਹੈ ਕਿ ਅਨਿਆਉਂ ਨਾਮ ਬੁਰੇ ਦਾ ਹੈ, ਤੇ ਨਿਆਉਂ ਨਾਮ ਭਲੇ ਦਾ ਹੈ, ਜੇ ਸਾਨੂੰ ਭਲੇ ਕਰਮ ਦੀ ਜ਼ਰੂਰਤ ਹੈ, ਫਿਰ ਅਸੀਂ ਨਿਆਉਂ ਦਾ ਪੱਲਾ ਘੁਟ ਕੇ ਫੜ ਰਖੀਏ।

ਅਕਲ, ਇਨਸਾਫ, ਨਿਆਉਂ, ਇਹਨਾਂ ਤਿੰਨਾਂ ਨਾਵਾਂ ਦਾ ਭਾਵ ਇਹੋ ਹੀ ਹੈ, ਇਹਨਾਂ ਤਿੰਨਾਂ ਨਾਵਾਂ ਵਿਚੋਂ ਅਸੀਂ ਭਾਵੇਂ ਕੇਹੜਾ ਨਾਮ ਗ੍ਰਹਿਣ ਕਰੀਏ, ਤਾਂ ਫਿਰ ਸਾਥੋਂ ਮੰਦਾ ਕਰਮ ਹੋ ਹੀ ਨਹੀਂ ਸਕਦਾ। ਜੇ ਅਸੀਂ ਗਹਿਰੀ ਦਰਿਸ਼ਟੀ ਨਾਲ ਤੱਕੀਏ ਤਾਂ ਸਾਨੂੰ ਪਤਾ ਲਗੇਗਾ ਕਿ ਮਨੁਖ ਲਈ ਸਾਰਿਆਂ ਗੁਣਾਂ ਵਿਚੋਂ ਵਿਸ਼ੇਸ਼ ਗੁਣ ਹੈ ਨਿਆਉਂ। ਜਿਸ ਦੇ ਵਰਤਣ ਨਾਲ ਅਸੀਂ ਸਾਰਿਆਂ ਔਗਣਾਂ ਤੋਂ ਬਚ ਸਕਦੇ ਹਾਂ।

ਜੈਸਾ ਕਿ ਪਰਾਈ ਇਸਤ੍ਰੀ ਨੂੰ ਮੈਲੀ ਨਜ਼ਰੇ ਝਾਂਕਣਾ, ਅਨਿਆਉਂ ਹੈ, । ਪਰਾਇਆ ਹੱਕ ਗਰਹਿਣ ਕਰ ਲੈਣਾ ਅਨਿਆਉਂ ਹੈ,। ਕਮਜ਼ੋਰ ਤੇ ਗਰੀਬ ਨੂੰ ਦੁਖਾਣਾਂ ਅਨਿਆਉਂ ਹੈ। ਧੋਖੇਬਾਜ਼ੀ ਕਰਨੀ ਅਨਿਆਉਂ ਹੈ, ਵਿਸ਼ਵਾਘਾਤ ਕਰਨਾ ਅਨਿਆਉਂ ਹੈ, ਕਿਸੇ ਦੀ ਕੀਤੀ ਭਲਾਈ ਨੂੰ ਭੁਲ ਕੇ ਅਕਿਰਤਘਣਤਾ ਵਰਤਣੀ ਅਨਿਆਉਂ ਹੈ। ਚੋਰੀ ਤੇ ਠੱਗੀ ਕਰਨੀ ਅਨਿਆਉਂ ਹੈ,। ਝੂਠ ਬੋਲਣਾ ਅਨਿਆਉਂ ਹੈ,।

ਜੇ ਅਸੀਂ ਇਕ ਨਿਆਉਂ ਨੂੰ ਵਰਤ ਲਈਏ ਤਾਂ ਉੱਤੇ ਲਿਖੇ ਸਾਰੇ ਔਗਣ ਸਾਡੇ ਨੇੜੇ ਤਕ ਨਹੀਂ ਲੰਘ ਸਕਦੇ,। ਤਾਂ ਤੇ ਫਿਰ ਆਓ ਸਜਣੋਂ ਅਸੀਂ ਸਾਰੇ ਹੀ ਮਿਲਕੇ ਕੋਸ਼ਸ਼ ਕਰੀਏ ਕਿ ਅਸੀਂ ਘਟ, ਬਾਹਰ, ਸਭਾ ਸੁਸਾਇਟੀਆਂ ਅਤੇ ਸਾਧ ਸੰਗਤ ਵਿਚ ਨਾਜਾਇਜ਼ ਪੱਖ ਦਾ ਤਿਆਗ ਕਰਕੇ ਸੱਚ ਧਰਮ ਤੇ ਨਿਆਓਂਕਾਰੀ ਵਰਤਕੇ ਲੋਕ ਸੁਖੀ ਪ੍ਰਲੋਕ ਸੁਹੇਲੇ ਹੋਈਏ।

# ਬ੍ਰਹਮਚਰਯ

ਜਿਹੜੇ ਲੋਕ ਅਕਾਲ ਪੁਰਖ ਦੀ ਕੁਦਰਤੀ ਦਾਤ ਉਤਪਾਦਨ ਸ਼ਕਤੀ ਨੂੰ ਬੁਰੇ ਪਾਸੇ ਨਹੀਂ ਵਰਤਦੇ। ਉਹਨਾਂ ਦੀ ਰੂਹਾਨੀ, ਜਿਸਮਾਨੀ ਤਾਕਤ ਤੋਂ ਬਿਨਾਂ ਸਗੋਂ ਸਚੀ ਸੁਚੀ ਆਨ ਸ਼ਾਨ ਵੀ ਕਾਇਮ ਰਹਿੰਦੀ ਹੈ ਅਤੇ ਦੁਨੀਆਂ ਵਿਚ ਨੇਕਨਾਮੀ ਦੇ ਹਕਦਾਰ ਹੁੰਦੇ ਹਨ।

ਔਹ ਕੇਹੜੀ ਜੋਬਨ ਭਰਪੂਰ ਨਾਰੀ ਹੈ ਜੋ ਵਡੀ ਆਨ ਬਾਨ ਦੇ ਨਾਲ ਮੈਦਾਨ ਵਿਚੋਂ ਠੁਮਕ ਠੁਮਕ ਜਾ ਰਹੀ ਹੈ। ਓਸ ਦੇ ਮੂੰਹ ਦੀ

ਲਾਲੀ ਉਤੇ ਗੁਲਾਬ ਕੁਰਬਾਨ ਹੁੰਦਾ ਹੈ। ਉਸ ਦੇ ਬੁਲ੍ਹਾਂ ਵਿਚਿ ਵਦ-ਕਾਰੋਂ ਸਵੇਰ ਸਾਰ ਦੀ ਸੁਹਾਵਣੀ ਬਹਾਰ ਨਿਕਲਦੀ ਹੈ। ਓਸ ਦੀਆਂ ਅੱਖਾਂ ਵਿਚ ਪਵਿੱਤਰ ਤੇ ਸ਼ਰਮੀਲੀ ਖੁਸ਼ੀ ਦੀ ਝਲਕ ਹੈ। ਓਹ ਆਪਣੇ ਦਿਲ ਦੀ ਭਰਵੀਂ ਪਰਸੰਨਤਾ ਅਤੇ ਖੁਸ਼ੀ ਦੀ ਲਹਿਰ ਵਿਚ ਗੀਤ ਗਾਓਂਦੀ ਜਾਂਦੀ ਹੈ। ਇਸ ਦਾ ਨਾਮ 'ਅਰੋਗਤਾ' ਹੈ। ਇਹ 'ਕਸਰਤ' ਦੀ ਧੀ ਹੈ ਅਤੇ 'ਪਰਹੇਜ਼ਗਾਰੀ' ਦੇ ਢਿਡੋਂ ਜੰਮੀ ਹੈ। ਇਹਨਾਂ ਦੇ ਪੁਤਰ ਬਹਾਦਰ, ਤਗੜੇ, ਹੌਂਸਲੇ ਵਾਲੇ, ਸੁੰਦਰ ਅਤੇ ਹਸਮੁਖ ਹਨ। ਬਲ ਓਹਨਾਂ ਦੀਆਂ ਰਗਾਂ ਨੂੰ ਉਭਾਰਦਾ ਹੈ। ਤਾਕਤ ਓਹਨਾਂ ਦੀਆਂ ਹਡੀਆਂ ਅੰਦਰ ਰਹਿੰਦੀ ਹੈ, ਅਤੇ ਮੇਹਨਤ ਓਹਨਾਂ ਦਾ ਨਿਤ ਦਾ ਦਿਲ ਪ੍ਰਚਾਵਾ ਹੈ। ਓਹਨਾਂ ਦੇ ਨੇਕ ਪਿਤਾ ਦੀ ਕਿਰਪਾ ਨਾਲ ਓਹਨਾਂ ਦੀਆਂ ਖਾਹਸ਼ਾਂ ਜੋਸ਼ ਵਿਚ ਆਂਓਦੀਆਂ ਹਨ ਅਤੇ ਮਾਂ ਦੀ ਖੁਰਾਕ ਨਾਲ ਓਹਨਾਂ ਦੇ ਸਰੀਰ ਮੋਟੇ ਤਾਜ਼ੇ ਹੋ ਜਾਂਦੇ ਹਨ। ਨਜਾਇਜ਼ ਖਾਹਸ਼ਾਂ ਨਾਲ ਲੜਨਾ ਉਹਨਾਂ ਦਾ ਕੰਮ ਹੈ ਅਤੇ ਭੈੜੀਆਂ ਵਾਦੀਆਂ ਨੂੰ ਨੇੜੇ ਨਾ ਆਉਣ ਦੇਣਾ ਉਹਨਾਂ ਦਾ ਮਾਨ ਅਤੇ ਫਖਰ ਹੈ।

ਬਚੋ ਨਸ਼ੇ ਤੋਂ, ਕਾਮ ਦੇ ਵੇਗ ਪਾਸੋਂ,
ਬਚੋ ਵਿਸ਼ੇ ਦੇ ਜ਼ਹਿਰੀ ਅਨੰਦ ਪਾਸੋਂ।
ਦੁਖ, ਰੋਗ ਤੇ ਭੁਖ ਕੰਗਾਲਤਾ ਵੀ,
ਹੈ ਅਵੱਸ਼ ਮਿਲਦੀ ਕਾਮਾਂ-ਨੰਦ ਪਾਸੋਂ।
ਸੁਆਦ ਨਿਮਖ ਪਰ ਕੋਟ ਹੀ ਦਿਵਸ ਦੁਖੜੇ,
ਲੈਣਾ ਕੀ ਇਸ ਗੰਢੜੀ ਗੰਦ ਪਾਸੋਂ।
ਇਸਦਾ ਰੂਪ ਸੁੰਦਰ ਹੈ ਪਰ ਜ਼ਹਿਰ ਭਰਿਆ,
ਭਜੋ ਦੂਰ ਇਸ ਠਗਣੇ ਚੰਦ ਪਾਸੋਂ।
ਇਸਦੇ ਮਜ਼ੇ ਤੋਂ ਜਿਹੜੇ ਪਰਹੇਜ਼ ਕਰਦੇ,

ਲੋਕਾਂ ਵਿਚ ਮਾਨੀ ਨੇਕ ਨਾਮ ਹੁੰਦੇ।

ਧਨ ਅਰੋਗਤਾ ਤੇਜ, ਬਲ, ਰੂਪ ਸਾਰੇ,
ਆਣ ਉਹਨਾਂ ਦੇ ਦਾਸ ਗੁਲਾਮ ਹੁੰਦੇ।

ਐਪਰ ਫਸਣ ਜੋ ਹੈਣ ਬਦਮਾਸ਼ ਬਣਦੇ,
ਦੁਨੀਆਂ ਵਿਚ ਸ਼ੈਤਾਨ, ਬਦਨਾਮ ਹੁੰਦੇ।

ਪੈਰ ਰਖ ਸੰਭਾਲ ਕੇ ਏਸ ਰਾਹੋਂ,
ਏਸ ਰਾਹੇ ਹਨ ਜ਼ਹਿਰ ਦੇ ਦਾਮ ਹੁੰਦੇ।

ਗੁਰਵਾਕ— ਕਾਮ ਕਰੋਧ ਕਾਇਆ ਕਉ ਗਾਲੈ।
ਜਿਉ ਕੰਚਨ ਸੋਹਾਗਾ ਢਾਲੈ॥

# ਕਿਰਤੱਗਯਤਾ

ਧਰਤੀ ਦੇ ਕਿਸੇ ਵੀ ਹਿਸੇ ਉਤੇ ਸੁਤੇ ਹੀ ਪਾਣੀ ਛਿਣਕਿਆ ਜਾਵੇ ਤਾਂ ਉਥੋਂ ਸਹਿਜੇ ਹੀ ਛੋਟੀਆਂ ਛੋਟੀਆਂ ਤੇ ਹਰੀਆਂ ਹਰੀਆਂ ਪੱਤੀਆਂ ਜੰਮ ਉਠਦੀਆਂ ਹਨ ਅਤੇ ਪਾਣੀ ਛਿੜਕਣ ਵਾਲੇ ਨੂੰ ਧਰਤੀ ਮਾਤਾ ਧੰਨਵਾਦ ਸਹਿਤ ਆਖਦੀ ਹੈ, ਕਿ ਹੇ ਪ੍ਰਮੇਸ਼ਰ ਦੇ ਪਿਆਰੇ ਤੂੰ ਮੈਨੂੰ ਜਲ ਦਾਨ ਦੇ ਕਰ ਤ੍ਰਿਪਤ ਕੀਤਾ ਹੈ। ਇਸ ਦੇ ਇਵਜ਼ ਮੈਂ ਆਪ ਨੂੰ ਇਹ ਤੁਛ ਜਹੀ ਭੇਟਾ ਛੋਟੀਆਂ ਜੇਹੀਆਂ ਹਰਆਉਲੀਆਂ ਪੱਤੀਆਂ ਦਾ ਦਾ ਢੋਆ ਹਾਜ਼ਰ ਕਰਕੇ ਆਪ ਜੀ ਦੀ ਅਤੀ ਸ਼ੁਕਰ ਗੁਜ਼ਾਰ ਹਾਂ।

ਕਿਰਤੱਗ ਅਦਮੀ ਨੇਕੀ ਦੇ ਬਦਲੇ ਨੇਕੀ ਕਰਦਾ ਹੈ। ਉਹ

ਖੁਸ਼ੀ ਨਾਲ ਆਪਣੇ ਸਹਾਇਕ ਦਾ ਅਹਿਸਾਨ ਮੰਨਦਾ ਹੈ। ਉਸ ਨੂੰ ਪਰੇਮ ਅਤੇ ਇਜ਼ਤ ਦੀ ਨਜ਼ਰ ਨਾਲ ਤਕਦਾ ਹੈ। ਜੇ ਕਰ ਅਹਿਸਾਨ ਦਾ ਬਦਲਾ ਨਾ ਵੀ ਦੇ ਸਕੇ ਤਾਂ ਵੀ ਉਮਰ ਭਰ ਦਾ ਅਹਿਸਾਨਮੰਦ ਰਹਿੰਦਾ ਹੈ। ਅਤੇ ਉਸਦੀ ਕੀਤੀ ਹੋਈ ਨੂੰ ਕਦੇ ਨਹੀਂ ਭੁਲਦਾ।

ਪਰ ਅਹਿਸਾਨ ਨੂੰ ਭੁਲ ਜਾਣ ਵਾਲੇ ਅਕ੍ਰਿਤਘਣ ਦਾ ਦਿਲ ਰੇਤ ਥਲੇ ਵਾਂਗ ਹੁੰਦਾ ਹੈ ਜੋ ਮੀਂਹ ਦੇ ਪਾਣੀ ਨੂੰ ਤਾਂ ਵਡੀ ਪ੍ਰਸੰਨਤਾ ਨਾਲ ਪੀ ਜਾਂਦਾ ਹੈ, ਪਰ ਆਪਣੇ ਅੰਦਰੋਂ ਸਬਜ਼ੀ ਉਪਜਾਣਾ ਤਾਂ ਕਿਤੇ ਰਿਹਾ ਅਪਣੇ ਆਪ ਨੂੰ ਗਿੱਲਿਆਂ ਵੀ ਨਹੀਂ ਹੋਣ ਦੇਂਦਾ।

ਹੇ ਰੱਬ ਦੇ ਬੰਦੇ ! ਆਪਣੇ ਸਹਾਇਕ ਨਾਲ ਈਰਖਾ ਨਾ ਕਰ ਅਤੇ ਜੋ ਅਹਿਸਾਨ ਉਸਨੇ ਤੇਰੇ ਨਾਲ ਕੀਤਾ ਹੈ ਉਸਨੂੰ ਕਦੇ ਨਾ ਲੁਕਾ ਕਿਉਂਕਿ ਅਹਿਸਾਨ ਕਰਨਾ ਅਹਿਸਾਨ ਲੈਣ ਨਾਲੋਂ ਚੰਗਾ ਹੈ। ਭਾਵੇਂ ਦਾਨੀ ਦੇ ਦਾਨ ਦੀ ਉਪਮਾ ਹੁੰਦੀ ਹੈ, ਪਰ ਕਿਰਤੱਗ ਆਦਮੀ ਦੀ ਨਿਮਰਤਾ ਵੀ ਦਿਲ ਉਪਰ ਅਸਰ ਪਾਉਂਦੀ ਹੈ, ਅਤੇ ਨਿਮਰਤਾ ਆਦਮੀ ਅਤੇ ਪਰਮੇਸ਼ਰ ਦੋਹਾਂ ਨੂੰ ਭਾਉਂਦੀ ਹੈ।

ਲੋਭੀ ਤੇ ਭਾਵੇਂ ਕਿੰਨਾ ਹੀ ਅਹਿਸਾਨ ਕੀਤਾ ਜਾਵੇ ਪਰ ਓਸਦਾ ਢਿੱਡ ਕਦੇ ਭੀ ਨਹੀਂ ਭਰਦਾ, ਅਖੀਰ ਨੂੰ ਈਰਖਾ ਵਾਦੀ ਬਣ ਜਾਂਦਾ ਹੈ। ਪਰ ਸੰਤੋਖੀ ਅਤੇ ਕਿਰਤੱਗ ਆਦਮੀ ਨਾਲ ਜੋ ਕੋਈ ਤੁੱਛ ਮਾਤਰ ਵੀ ਨੇਕੀ ਕਰੇ ਤਾਂ ਓਹ ਓਸ ਨੂੰ ਨਾ ਭੁਲਦਾ ਹੋਇਆ ਸਾਰੀ ਓਮਰ ਹੀ ਗੀਤ ਗਾਂਦਾ ਹੈ।

ਲੋਕੋ ! ਸਿੱਖਿਆ ਏਸਨੂੰ ਭੁੱਲਣਾ ਨਾ,
ਮਦੱਦਗਾਰ ਦਾ ਸ਼ੁਕਰ ਗੁਜ਼ਾਰ ਹੋਣਾ।
ਬਣ ਅਕ੍ਰਿਤਘਣ, ਭੁੱਲ ਅਹਿਸਾਨ,
ਪਾਪੀ, ਧਰਤੀ ਵਾਸਤੇ ਨਾਂ ਸਹਿ ਭਾਰ ਹੋਣਾ।

ਜਿਸਨੇ ਮਦਦ ਕੀਤੀ ਉਸਦਾ ਸ਼ੁਕਰ ਕਰਨਾ,
ਦੱਬੇ ਸਦਾ ਕ੍ਰਿਤੱਗਅਤਾ ਬਾਰ ਹੋਣਾ।
ਚੰਗਾ ਨਹੀਂ ਕਿਸਦਾ ਅਹਿਸਾਨ ਚੁੱਕੋ,
ਸਗੋਂ ਤੁਸੀਂ ਵੀ ਪੁੰਜ-ਉਪਕਾਰ ਹੋਣਾ।
ਜਿਸਨੇ ਬਿਪਤ ਵੇਲੇ ਤੇਰੀ ਮਦਦ ਕੀਤੀ,
ਤੇਰਾ ਧਰਮ ਹੈ ਮੰਨੇ ਅੇਹਸਾਨ ਉਸਦਾ।
ਚੰਗਾ ਨਹੀਂ ਅਹਿਸਾਨ ਨੂੰ ਭੁੱਲ ਉਲਟਾ,,
ਬਣੇ ਕ੍ਰਿਤਘਣ ਤੇ ਦੁਸ਼ਮਨ-ਜਾਨ ਉਸਦਾ।
ਐਪਰ ਯਾਦ ਰਖ, ਲੋਭ ਹੰਕਾਰ ਵਾਲਾ,
ਜੇਹੜਾ ਬੰਦਾ,ਨਾਂ ਲਈਂ ਅਹਿਸਾਨ ਉਸਦਾ।
ਸ਼ੁਕਰ ਪ੍ਰਭ ਦਾ ਕਰ ਉਸ ਜਨਮ ਦਿੱਤਾ,
ਦਿਨੇ ਰਾਤ ਹੀ ਖਾਂਦਾ ਹੈ ਦਾਨ ਉਸਦਾ।

* *

ਮਦ ਵਿਚ ਰਿੱਧਾ ਪਾਇਕੇ ਕੁੱਤੇ ਦਾ ਮਾਸ,
ਧਰਿਆ ਮਾਣਸ ਖੋਪਰੀ ਤਿਸ ਮੰਦੀਵਾਸ।
ਰੱਤੂ ਭਰਿਆ ਕੱਪੜਾ ਕਰ ਕੱਜਣ ਤਾਸ,
ਢੱਕ ਲੈ ਚੱਲੀ ਚੂਹੜੀ ਕਰ ਭੋਗ ਬਿਲਾਸ।
ਆਖ ਸੁਣਾਇ ਪੁਛਿਆ ਲਾਹੈ ਵਿਸਵਾਸ਼,
ਨਦਰੀ ਪਵੈ ਅਕ੍ਰਿਤ ਘਣ ਮਤ ਹੋਇ ਵਿਣਾਸ।
(ਭਾਈ ਗੁਰਦਾਸ ਜੀ)

ਗੁਰਵਾਕ–ਮਨਮੁਖ ਲੂਣ ਹਰਾਮ ਕੀਆ ਨਾ ਜਾਣਿਆ।
ਨਰਕ ਘੋਰ ਬਹੁ ਦੁਖ ਘਣੇ ਅਕ੍ਰਿਤ ਘਣਾ ਕਾ ਥਾਨ।

# ਕੁਛ ਵਿਚਾਰ

ਭਾਵੇਂ ਤੂੰ ਗਰੀਬੀ ਦੇ ਵੇਲੇ ਸਬਰ ਕਰ ਲਵੇਂ ਅਤੇ ਬਿਪਤਾ ਦੇ ਵੇਲੇ ਵੀ ਦ੍ਰਿੜ੍ਹ ਰਹੇਂ, ਪਰ ਅਮੀਰੀ ਤੇ ਸੁਖ ਤੈਨੂੰ ਆਪਣੇ ਵੱਸ ਕਰ ਲੈਂਦੇ ਹਨ। ਗਰੀਬੀ ਸਾਨੂੰ ਹੋਰਨਾਂ ਦੁਖੀਆਂ ਉਤੇ ਤਰਸ ਕਰਨਾ ਸਿਖਾਉਂਦੀ ਹੈ, ਪਰ ਅਮੀਰੀ ਸਾਡੇ ਮਿਤ੍ਰਾਂ ਨੂੰ ਹੀ ਈਰਖੀ ਤੇ ਵੈਰੀ ਬਣਾ ਦਿੰਦੀ ਹੈ।

ਜੇ ਤੂੰ ਕਿਸੇ ਕੰਮ ਨੂੰ ਅਸੰਭਵ ਸਮਝਦਾ ਹੈਂ ਤਾਂ ਤੇਰੀ ਅਧਮੋਈ ਹਿੰਮਤ ਉਸ ਨੂੰ ਸੱਚ ਮੁਚ ਹੀ ਅਸੰਭਵ ਬਣਾ ਦੇਂਦੀ ਹੈ, ਪਰ ਦ੍ਰਿੜ੍ਹਤਾ ਨਾਲ ਸਾਰੀਆਂ ਕਠਨਾਈਆਂ ਉਤੇ ਜਿਤ ਪ੍ਰਾਪਤ ਕਰ ਸਕੀਦੀ ਹੈ।

ਖਿਆਲੀ ਉਮੈਦ ਮੂਰਖ ਆਦਮੀ ਦੇ ਦਿਲ ਨੂੰ ਪ੍ਰਸੰਨ ਕਰਦੀ ਹੈ, ਪਰ ਸਿਆਣਾ ਏਸ ਦੇ ਜਾਲ ਵਿਚ ਨਹੀਂ ਫਸਦਾ, ।

ਹੇ ਸਮਝ ਦਾਰ ਆਦਮੀ ! ਮੌਤ ਕੋਲੋਂ ਨਾ ਡਰ, ਕਿਉਂਜੋ ਇਹ ਅਵੱਸ਼ ਹੈ, ਨੇਕ ਆਦਮੀਆਂ ਪਾਸ ਮੌਤ ਦਾ ਡਰ ਵੀ ਕੋਈ ਡਰਾਉਣਾਂ ਨਹੀਂ ਹੁੰਦਾ। ਜਿਨ੍ਹਾਂ ਦਾ ਲੇਖਾ ਠੀਕ ਹੈ ਉਹਨਾਂ ਨੂੰ ਹਸਾਬੀ ਦਾ ਕੀ ਡਰ ? ਜਿਸ ਨੇ ਕੋਈ ਪਾਪ ਹੀ ਨਹੀਂ ਕੀਤਾ ਓਸ ਨੂੰ ਮੌਤ ਦਾ ਦਾ ਕੀ ਖੌਫ ?-ਜਿਸ ਮਰਨੈ ਤੇ ਜਗ ਡਰੈ ਮੇਰੇ ਮਨ ਆਨੰਦ।—ਕਬੀਰ)

ਹੇ ਪ੍ਰਮੇਸ਼ਰ ਦੇ ਬੰਦੇ ! ਯਾਦ ਰਖ, ਧਰਤੀ ਤੋਂ ਕੋਈ ਚੀਜ਼

ਅਜੇਹੀ ਪੈਦਾ ਨਹੀਂ ਹੁੰਦੀ ਜੋ ਤੇਰੇ ਕੰਮ ਦੀ ਨਾ ਹੋਵੇ ? ਕੀ ਖੁਰਾਕ ਪੁਸ਼ਾਕ ਤੇ ਦੁਆਵਾਂ, ਧਰਤੀ ਵਿਚੋਂ ਨਹੀਂ ਨਿਕਲਦੀਆਂ ਸਿਆਣਾ ਕੌਣ ਹੈ ? ਵਿਦਵਾਨ ਕੇਹੜਾ ਹੈ ? ਜਿਹੜਾ ਏਹ ਗੱਲਾਂ ਜਾਣਦਾ ਅਤੇ ਅਕਲ ਨਾਲ ਏਹਨਾਂ ਸਾਰੀਆਂ ਉਤੇ ਵਿਚਾਰ ਕਰਦਾ ਹੈ।

ਬਾਕੀ ਸਭ ਵਿਦਿਆਵਾਂ ਨਿਸਫਲ ਹਨ, ਇਲਮ ਨਿਕੰਮਾਂ ਹੈ, ਏਸ ਤੋਂ ਤੇਰੇ ਜੀਵਨ ਨੂੰ ਕੋਈ ਲਾਭ ਨਹੀਂ ਪਹੁੰਚੇਗਾ, ਏਸਦੇ ਨਾਲ ਨਾ ਤੂੰ ਨੇਕ ਬਣ ਸਕਦਾ ਹੈਂ ਅਤੇ ਨਾ ਧਰਮੀ। ਰੱਬ ਦਾ ਭੌ ਲੋਕਾਂ ਦੀ ਭਲਿਆਈ ਤੇਰੇ ਫਰਜ਼ ਹਨ। ਇਹ ਫਰਜ਼ ਪੂਰੇ ਕਰ ਤਾਂ ਤੇਰਾ ਸਰ-ਜਨ ਹਾਰ ਤੇਰੇ ਤੇ ਪ੍ਰਸੰਨ ਹੋਵੇਗਾ।

ਪੜ੍ਹੀਆਂ ਪੁਸਤਕਾਂ ਲੱਖ, ਪਰ ਰਿਦਾ ਪੱਥਰ,
ਐਸਾ ਇਲਮ ਪੜ੍ਹਿਆ ਕਿਸੇ ਕਾਰ ਨਾਹੀਂ।
ਕੀੜਾ ਅੱਖਰਾਂ ਦਾ ਬਣਨਾ ਕੰਮ ਕੇਹੜੇ,
ਕੁਦਰਤ ਵਲ ਕੀਤੀ ਜੇ ਵਿਚਾਰ ਨਾਹੀਂ।
ਪੜ੍ਹੇ ਹੋਇ ਨੂੰ ਮੂਰਖੋ ਹੀਣ ਜਾਣੋਂ,
ਜਿਸ ਨੂੰ ਆਪਣੇ ਆਪ ਦੀ ਸਾਰ ਨਾਹੀਂ।
ਪੜ੍ਹੇ ਹੋਏ ਨੂੰ ਮੂਰਖ ਸਾਮਾਨ ਸਮਝੋ,
ਪੜ੍ਹ ਕੇ ਦੂਰ ਜਿਸ ਕੀਤਾ ਹੰਕਾਰ ਨਾਹੀਂ।
ਪੜ੍ਹੋ ਵਿੱਦਿਆ ਸਿੱਖਿਆ ਲੈਣ ਖਾਤਰ,
ਸਿੱਖੋ ਹੁਨਰ ਕੋਈ ਖਾਤਰ ਕਾਰ ਪਿਆਰੇ।
ਪੜ੍ਹ ਕੇ ਰੱਬ ਦੇ ਖੇਲ ਪਿਖ, ਕਰੋ ਉਪਮਾਂ,
ਟੋਰੋ ਹੁਨਰ ਸਿਉਂਕਾਰ ਸੰਸਾਰ ਪਿਆਰੇ।
ਪੜ੍ਹ ਕੇ ਕਰੋ ਪਹਿਚਾਨ ਨਿਜ ਰੂਪ ਸੰਦੀ,

ਕਰੋ 'ਹੁਨਰ' ਦਾ ਨਾਹੀ ਹੰਕਾਰ ਪਿਆਰੇ ।
ਮਿਲ ਕੇ ਗੁਰੂ ਨੂੰ ਕਰੋ ਗਿਆਨ ਪ੍ਰਾਪਤ,
ਹੁਨਰ ਨਾਲ ਕਰ ਲਓ ਉਪਕਾਰ ਪਿਆਰੇ ।

ਗੁਰਵਾਕ—ਪੜ੍ਹਿਆ ਮੂਰਖ ਆਖੀਐ ॥
ਜਿਸ ਲਬ, ਲੋਭ, ਅਹੰਕਾਰ ॥

# ਧਨ ਦੌਲਤ

ਮਾਇਆ ਦੋ ਪ੍ਰਕਾਰ ਦੀ ਹੁੰਦੀ ਹੈ, ਇਕ ਪ੍ਰਮੇਸ਼ਰ ਦਾ ਮਿਲਾਪ ਕਰਵਾਣ ਵਾਲੀ ਅਤੇ ਦੂਜੀ ਨਰਕਾਂ ਨੂੰ ਧਕੇਲ ਦੇਣ ਵਾਲੀ। ਕਈ ਕਾਰਨਾਂ ਤੋਂ ਮਾਇਆ ਦੀ ਪ੍ਰਾਪਤੀ ਤਾਂ ਹੋ ਹੀ ਜਾਇਆ ਕਰਦੀ ਹੈ, ਪਰ ਵਰਤਣ ਦੀ ਜਾਚ ਵੀ ਕਿਸੇ ਭਾਗਾਂ ਵਾਲੇ ਨੂੰ ਆਉਂਦੀ ਏ। ਜੋ ਆਦਮੀ ਸਿਆਣਪ ਨਾਲ ਆਪਣੀ ਦੌਲਤ ਖਰਚ ਕਰਦਾ ਹੈ ਉਹ ਆਪਣੇ ਆਪ ਨੂੰ ਕਈ ਬੁਰਾਈਆਂ ਤੋਂ ਬਚਾਉਂਦਾ ਹੈ।

ਮਾਇਆ ਜਿਸ ਘਰ ਵਿਚ ਆਉਂਦੀ ਹੈ, ਮਸਤੀ ਅਤੇ ਹੰਕਾਰ ਨੂੰ ਵੀ ਆਪਣਾ ਸਾਥੀ ਬਣਾ ਕੇ ਨਾਲ ਹੀ ਲੈ ਆਉਂਦੀ ਹੈ। ਪਰ ਉਹ ਕੇਹੜਾ ਬੁਧਵਾਨ ਤੇ ਨਿਰਮਾਨਤਾ ਦਾ ਪੁੰਜ ਆਦਮੀ ਹੈ। ਜਿਹੜਾ ਮਾਇਆ ਨੂੰ ਤਾਂ ਆਉਣ ਤੇ ਫਿਰ ਚਲੀ ਜਾਣ ਵਾਲੀ ਠੱਗਣੀ ਸਮਝਦਾ ਹੋਇਆ ਕੁਝ ਅਰਸੇ ਦੀ ਪਰ੍ਹਾਹੁਣੀ ਜਾਣ ਕੇ, ਧੀਰਜ ਅਤੇ ਨਿਰਮਾਨਤਾ ਸਹਿਤ ਸੰਭਾਲ ਕੇ ਆਪਣੇ ਗਰਿਹ ਵਿਖੇ ਥਾਂ ਦੇਂਦਾ ਹੈ ਪਰ ਹੰਕਾਰ ਨੂੰ ਦਰਵਾਜੇ ਤੋਂ ਬਾਹਰ ਹੀ ਨਿਮਸਕਾਰ ਆਖ ਕੇ ਵਿਦਿਆ ਕਰ ਦੇਂਦਾ ਹੈ।

ਰਾਜੇ ਕਈ, ਕਈ ਲੱਖ ਧਨ ਵਾਨ ਗੁਜ਼ਰੇ,
ਜੋੜ ਜੋੜ ਦੌਲਤ ਬਣ ਕੇ ਸ਼ਾਹ ਮਰ ਗਏ।
ਭਰ ਭੰਡਾਰ ਕਰ ਕੱਠੀਆਂ ਕਈ ਦੇਗਾਂ,
ਆਖਰ ਜ਼ਿਮੀਂ ਅੰਦਰ ਹੋਇ ਸੁਆਹ ਮਰ ਗਏ।
ਕਾਰੂੰ ਅਤੇ ਮਹਮੂਦ ਸਭ ਗਏ ਰੋਂਦੇ,
ਮਾਇਆ ਕੰਮ ਨਾ ਤੀਲੜਾ ਘਾਹ ਮਰ ਗਏ।
ਦੌਲਤ, ਪ੍ਰੇਮੀਆਂ, ਲੱਖਾਂ ਨੂੰ ਭੱਖ ਬੈਠੀ,
ਪੂਰੀ ਹੋਈ ਨਾ ਉਨ੍ਹਾਂ ਦੀ ਚਾਹ ਮਰ ਗਏ।
ਦੌਲਤ ਚੀਜ਼ ਚੰਗੀ ਹੈ, ਪਰ ਲੋਕ ਬਹੁਤੇ,
ਇਸ ਤੋਂ ਕੰਮ ਲੈਣਾ ਉੱਕਾ ਜਾਣਦੇ ਨਾ।
ਦੌਲਤ ਹੋਇ ਪੱਲੇ ਅੰਨ੍ਹੇ ਹੋਣ ਝੱਲੇ,
ਕਰ ਉਪਕਾਰ ਨੇਕੀ ਆਨੰਦ ਮਾਣਦੇ ਨਾ।
ਤੈਨੂੰ ਰੱਬ ਬਖਸ਼ੇ ਦੌਲਤ ਮੀਤ ! ਐਪਰ,
ਪਿਛੇ ਕਦੇ ਲਗੀਂ ਭੈੜੀ ਬਾਣਦੇ ਨਾ।
ਦੌਲਤ ਉਹ ਕਾਹਦੀ ? ਕੰਮ ਆਇ ਜੇਹੜੀ,
ਦਾਨ, ਭਲੇ, ਉਪਕਾਰ ਅਰ ਖਾਣਦੇ ਨਾ।

ਗੁਰਵਾਕ :—

(੧) ਜਿਸ ਗ੍ਰਿਹਿ ਬਹੁਤ ਤਿਸੈ ਗ੍ਰਿਹਿ ਚਿੰਤਾ ॥
(੨) ਮਾਇਆ ਧਾਰੀ ਅਤਿ ਅੰਨ੍ਹਾਂ ਬੋਲਾ ॥
ਸਬਕ ਨ ਸੁਣਈ ਬਹੁ ਰੋਲ ਘਚੋਲਾ।

# ਦੁੱਖ

ਦੁਖ ਸੁਖ ਪਹਿਰਾਵਾ ਅਵੱਸ਼ ਤਨ ਦਾ,
ਕਿੰਨੀ ਮੂੜ੍ਹਤਾ ਤੈ ਇਨ੍ਹਾਂ ਤੇ ਰੰਜ ਕਰਨਾ।
ਬੰਦੇ ਲਈ ਹੈ ਯੋਗ ਹਰ ਹਾਲ ਅੰਦਰ,
ਸ਼ੁਕਰ ਰੱਬ ਜੀ ਦਾ ਸੁਬਹ ਸੰਝ ਕਰਨਾ।
ਅੱਜ ਦੁੱਖ, ਕਲ ਸੁੱਖ ਹੈ ਨਿਯਮ ਰੱਬੀ,
ਹੈ ਫਜ਼ੂਲ ਐਵੇਂ ਤੀਨ ਪੰਜ ਕਰਨਾ।
ਪੀਵੇ ਵਾਂਗ ਪਾਣੀ ਦੁਖ ਸੁਖ ਦੋਹਾਂ,
ਚਾਹੀਏ ਰਿਦਾ ਐਸਾ ਅਸਫੰਜ ਕਰਨਾ।
ਦੁੱਖੀ ਬਹੁਤ ਹਨ, ਅਤੇ ਸੁਖ ਬਹੁਤ ਥੋੜੇ,
ਨਜ਼ਰ ਮਾਰ ਹੈ ਦੁੱਖੀ ਸੰਸਾਰ ਸਾਰਾ।
ਨੇੜੇ, ਦੂਰ, ਚੌਗਿਰਦੇ ਜੇ ਝਾਤ ਮਾਰੇ,
ਦੁੱਖ ਹੀ ਦੁੱਖ ਦਿਸੇ ਅੰਦਰ ਬਾਹਰ ਸਾਰਾ।
ਅਸਲ਼ ਦੁੱਖੀ ਹਨ ਉਹੋ ਜੋ ਦੁੱਖ ਮੰਨਣ,
ਚੁੱਕਣ ਸ਼ਹਿਰ, ਪਿੰਡ ਹਾਲ ਪੁਕਾਰ ਸਾਰਾ।

ਚਰਨਾਂ ਨਾਲ ਜੋ ਦੁੱਖ ਨੂੰ ਮਿੱਧ ਸੁੱਟਣ,
ਓਹਨਾਂ ਲਈ ਸੁੱਖ ਅਪਰਅਪਾਰ ਸਾਰਾ।

ਗੁਰਵਾਕ :—

(੧) ਦੁੱਖ ਸੁੱਖ ਦੁਇ ਦਰ ਕਪੜੇ ਪਹਿਰੇ ਜਾਇ ਮਨੁੱਖ।

(੨) ਦੁੱਖ ਦਾਰੂ ਸੁੱਖ ਰੋਗ ਭਇਆ ਜਾ ਸੁੱਖ ਤਾਮ ਨਾ ਹੋਈ।

ਹੇ ਰੱਬ ਦੇ ਬੰਦੇ ! ਜੇ ਤੂੰ ਅਕਾਲ ਪੁਰਖ ਦੀ ਕ੍ਰਿਪਾ ਨਾਲ ਖੁਸ਼ ਹੈਂ, ਤਾਂ ਫਿਰ ਆਪਣੀ ਮੂਰਖਤਾ ਨਾਲ ਦੂਜਿਆਂ ਨੂੰ ਕਿਉਂ ਦੁੱਖ ਪੁਚਾਉਂਦਾ ਹੈਂ ? ਖਬਰਦਾਰ ! ਅਜੇਹਾ ਨਾ ਹੋਵੇ ਕਿ ਕਿਤੇ ਤੂੰ ਵੀ ਦੁੱਖ ਵਿਚ ਗ੍ਰਸਤ ਹੋ ਜਾਵੇਂ ?

ਕੀ ਓਹ ਵੀ ਓਸੇ ਸਰਬ ਸ਼ਕਤੀ ਮਾਨ ਦੇ ਬਣਾਏ ਹੋਏ ਨਹੀਂ ਹਨ ? ਓਸ ਨੂੰ ਆਪਣੇ ਏਹਨਾਂ ਬੰਦਿਆਂ ਦੀ ਰਖਿਆ ਦਾ ਖਿਆਲ ਨਹੀਂ ਹੈ ? ਫੇਰ ਵੀ ਤੂੰ ਓਸ ਦੀ ਆਗਿਆ ਦੇ ਵਿਰੁੱਧ ਕਰਦਾ ਹੈਂ।

ਕੀ ਕੋਈ ਅਜੇਹਾ ਆਦਮੀ ਵੀ ਹੈ ਜੋ ਆਪਣੇ ਆਪ ਨੂੰ ਬਹੁਤ ਵੱਡਾ ਅਤੇ ਦੂਜਿਆਂ ਨੂੰ ਘਟੀਆ ਨਾ ਸਮਝਦਾ ਹੋਵੇ ?

ਸਾਡਾ ਸਿਰਜਣਹਾਰ ਵੀ ਸਾਡੇ ਘੁਮੰਡ ਨਾਲੋਂ ਉੱਚਾ ਨਹੀਂ ਹੈ, ਫੇਰ ਅਸੀਂ ਇਕ ਦੂਜੇ ਦੇ ਹੰਕਾਰ ਤੋਂ ਕਿਸ ਤਰ੍ਹਾਂ ਬਚ ਸਕਦੇ ਹਾਂ ?

ਕੇਹੜਾ ਆਦਮੀ ਹਠ ਨਹੀਂ ਕਰਦਾ ਕੇਹੜਾ ਆਦਮੀ ਕਹਿੰਦਾ ਹੈ ਕਿ ਮੇਰੀ ਗੱਲ ਹੀ ਠੀਕ ਹੈ ? ਕੇਵਲ ਓਹੋ ਆਦਮੀ ਜੋ ਮੂਰਖ, ਅਣ ਜਾਣ ਅਤੇ ਹੰਕਾਰੀ ਵੀ ਹੈ।

ਸ਼ਾਨ ਰੱਬ ਦੀ, ਬੂੰਦ ਤਾਂ ਇੱਕ ਗੰਦੀ !
ਐਪਰ ਏਸਦਾ ਰਤਾ ਹੰਕਾਰ ਦੇਖੋ।

ਹੱਸਤੀ ਭੁੱਲ ਕੇ, ਖ਼ਾਕ ਦਾ ਤੁੱਛ ਬੰਦਾ,
ਕਰੇ ਤੁੱਲਤਾ ਨਾਲ ਕਰਤਾਰ ਦੇਖੋ।
ਏਸ ਬੁਲਬੁਲੇ ਦੀ ਤੱਰਰ ਫੱਰਰ ਦੇਖੋ,
ਅਤੇ ਆਕੜਾਂ ਵਾਲੀ ਰਫ਼ਤਾਰ ਦੇਖੋ।
ਭਰੋਸਾ ਨਹੀਂ ਦਮ ਦਾ, ਐਪਰ ਸਮਝਦਾ ਹੈ,
ਮੇਰੇ ਲਈ ਹੀ ਬਣਿਆ ਸੰਸਾਰ ਦੇਖੋ।
ਕਰ ਲੈ ਪੁਤਲੇ ਮਿੱਟੀ ਦੇ ਚਾਰ ਦਿਨ ਤੂੰ,
ਜੋ ਕੁਝ ਦਿਲੇ ਆਵੇ ਸੋਈ ਕਾਰ ਕਰ ਲੈ।
ਤਜ ਨਿਮਰਤਾ, ਪਾਪ ਬਦ ਫ਼ੈਲੀਆਂ ਤੇ,
ਖ਼ੁਦੀ ਨਿੰਦਿਆ, ਚੋਰੀ, ਹੰਕਾਰ ਕਰ ਲੈ।
ਘ੍ਰਿਣਾਂ ਨਾਲ ਭਾਈਆਂ, ਆਕੜ ਵਿੱਚ ਮੱਤਾ,
ਜ਼ੁਲਮ, ਲੋਭ, ਹਠ, ਵੈਰ ਤੇ ਖਾਰ ਕਰ ਲੈ।
ਐਪਰ ਭਾਈ ਇਕ ਮਿੰਟ ਓਹ ਯਾਦ ਵੇਲਾ,
ਹਾਜ਼ਰ ਹੋਣਾ ਜਦ ਸੱਚੇ ਦਰਬਾਰ ਕਰ ਲੈ।

ਗੁਰ ਵਾਕ :—ਹੈ ਕੋਈ ਐਸਾ ਹਉਮੈ ਤੋਰੈ।
ਇਸ ਮੀਠੀ ਤੇ ਇਹ ਮਨ ਹੋਰੈ।
(੨) ਮੇਰੇ ਮਨ ! ਤਜ ਨਿੰਦਾ ਹਉਮੈ ਹੰਕਾਰ।
(੩) ਨਾਨਕ ਸੋ ਸੂਰਾ ਵਰਿਆਮ ਜਿਨਿ
ਵਿਚਹੁ ਦੁਸ਼ਟ ਅਹੰਕਰਣ ਮਾਰਿਆ।

# ਲੋਭ ਪਾਪਾਂ ਦਾ ਮੂਲ

ਹੇ ਵਿਚਾਰਵਾਨੋ ! ਜ਼ਰਾ ਸੋਚੋ ! ਕੀ ਸਤਿਗੁਰ ਨਾਨਕ ਦੇਵ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਪਾਸ ਕੋਈ ਦੌਲਤ ਸੀ ? ਕ ਕਬੀਰ ਭਗਤ ਅਤੇ ਸ਼ੇਖ ਫਰੀਦ ਜੀ ਆਦਿ ਭਗਤ ਦੌਲਤ ਦੇ ਕਾਰਨ ਪਰਸਿੱਧ ਹੋਏ ? ਕਾਰੂੰ ਨੂੰ ਲੋਕ ਕਿਉਂ ਬੁਰਾ ਕਹਿੰਦੇ ਹਨ ? ਕੀ ਓਹਦੇ ਪਾਸ ਦੌਲਤ ਦੇ ਬੇਅੰਤ ਖਜ਼ਾਨੇ ਨਹੀਂ ਸਨ ? ਕੀ ਔਰੰਗਜ਼ੇਬ ਅਤੇ ਨਾਦਰਸ਼ਾਹ ਪਾਸ ਦੌਲਤ ਨਹੀਂ ਸੀ ? ਫੇਰ ਲੋਕ ਉਹਨਾਂ ਨੂੰ ਪਾਪੀ ਤੇ ਜ਼ਾਲਮ ਕਿਉਂ ਆਖਦੇ ਹਨ ?

ਆਮ ਕਹਾਵਤ ਹੈ । ਲੋਭ ਪਾਪਾਂ ਦਾ ਹੈ ਮੂਲ । ਸਵਾਲ ਪੈਦਾ ਹੋ ਜਾਂਦਾ ਹੈ, ਕਿ ਤਮਾਮ ਦੁਨੀਆਂ ਭਰ ਵਿਚ ਐਸਾ ਕੌਣ ਹੈ ਜੋ ਲੋਭ ਤੋਂ ਖਾਲੀ ਹੈ, ਇਸਦਾ ਜੁਆਬ ਹੈ ਕਿ ਇਹ ਗੱਲ ਬਿਲਕੁਲ ਠੀਕ ਹੈ ਕਿ ਦੁਨੀਆਂ ਭਰ ਵਿਚ ਐਸਾ ਕੋਈ ਵੀ ਨਹੀਂ ਜੋ ਕਿਸੇ ਤਰਾਂ ਲੋਭ ਦਾ ਗਰੱਸਿਆ ਹੋਇਆ ਨਾ ਹੋਵੇ । ਪਰ ਹੁਣ ਏਸ ਗੱਲ ਦੀ ਵਿਚਾਰ ਕਰਨ ਦੀ ਜਰੂਰਤ ਹੈ ।

ਵਿਚਾਰ:--ਲੋਭ ਦੋ ਪ੍ਰਕਾਰ ਦਾ ਹੈ, 'ਜਾਇਜ਼ ਤੇ ਨਜਾਇਜ਼, ਪੰਜ ਭੂਤਕ ਦੇਹ ਧਾਰ ਕੇ ਮਾਤ ਲੋਕ ਵਿਚ ਜੋ ਬੀ ਮਨੁੱਖ ਆਇਆ ਹੈ, ਜਾਇਜ਼ ਲੋਭ ਤੋਂ ਖਾਲੀ ਨਹੀਂ । ਜੈਸਾ ਕਿ ਵਿਹਾਰ ਬਪਾਰ, ਵਾਹੀ ਖੇਤੀ, ਮੇਹਨਤ ਮਜ਼ਦੂਰੀ, ਨੌਕਰੀ ਚਾਕਰੀ,। ਏਹਨਾਂ ਸਾਰੀਆਂ

ਲਾਂ ਦੇ ਬਾਵਜੂਦ, ਵਡੀ ਸਿਫਤ ਇਹ ਕਿ ਆਪਣੇ ਹੱਕ ਦੀ ਕਮਾਈ ਰੇ।

ਨਾਜਾਇਜ਼ ਲੋਭ ਹੈ, ਧੋਖਾ-ਬੇਈਮਾਨੀ ਅਮਾਨਤ, ਵਿਚ ਖ਼ਿਆਨਤ, ਹੁਧਾਰ ਲੈ ਕੇ ਵਾਪਸ ਨਾ ਕਰਨਾ, ਕਿਸੇ ਦੀ ਭੁੱਲੀ ਹੋਈ ਕਮ ਜਾਂ ਕੋਈ ਵਸਤ ਗ਼ਬਨ ਕਰ ਜਾਣਾ, ਵਾਇਦਾ ਕਰਕੇ ਮੁਕਰ ਾਣਾ, ਨਾਜਾਇਜ਼ ਫਾਇਦਾ ਉਠਾਣਾ, ਏਹਨਾਂ ਸਾਰੀਆ ਬੁਰਿਆ-ਆਂ ਦਾ ਸਾਰ, ਵਿਸ਼ਵਾਸ਼ ਘਾਤ ਤੇ ਬਗਾਨਾਂ ਹੱਕ ਦੱਬ ਕੇ ਟਿ ਲੈਣਾ।

ਲੋਭ ਪਾਪਾਂ ਦਾ ਮੂਲ ਤੇ ਨਰਕ ਰਸਤਾ,
ਜ਼ੁਲਮ,ਬੇਇਨਸਾਫੀ ਆਦਿਕ ਯਾਰ ਇਸ ਦੇ।
ਹਿਰਸ, ਧੱਕਾ, ਕਠੋਰਤਾ, ਭੁਖ ਮਰਨਾ,
ਏਹਨਾਂ ਨਾਲ ਹਨ ਗੂੜ੍ਹੇ ਪਿਆਰ ਇਸਦੇ।
ਲੋਭ ਦਾ, ਲ੍ਹਾਨਤਾਂ ਲੱਖ ਸਹਿੰਦਾ,
ਅੰਤ ਸਿਰੇ ਪੈਂਦੀ ਭਰਕੇ ਛਾਰ ਇਸਦੇ।
ਗਿਆ ਗੁਜ਼ਰਿਆ ਲੋਕ ਪ੍ਰਲੋਕ ਤੋਂ ਓਹ,
ਜਿਸਨੇ ਆਣ ਪਾਇਆ ਨਾਲ ਪਿਆਰ ਇਸਦੇ।
ਡਰੋ ਇਸ ਗੁਨਾਹ ਦੇ ਬਾਪ ਕੋਲੋਂ,
ਦੂਰੋਂ ਦੂਰੋਂ ਹੀ ਕਰੋ ਸਲਾਮ ਸੌ ਸੌ।
ਇਸਦੇ ਪ੍ਰੇਮ ਦੇ ਵਿਚ ਨਾ ਮੂਲ ਫਸਣਾ,
ਅਗੇ ਆਣ ਲਾਵੇ ਭਾਵੇਂ ਡਾਮ ਸੌ ਸੌ।
ਸੋਚੋ ਕਿੰਨੀ ਬਦਨਾਮੀਆਂ ਖੱਟਕੇ ਰੈ,
ਮੋਏ ਜੋੜ ਜੋਹੜੇ ਦੌਲਤ ਧਾਮ ਸੌ ਸੌ।

ਲੋਭ ਮਾਰ ਜਿਸਨੇ ਜੀਵਣ ਸੁਖੀ ਕੀਤਾ,
ਚੁੰਮੋ ਚਰਨ ਉਸਦੇ ਸੁਭਾ ਸ਼ਾਮ ਸੌ ਸੌ।

ਸ੍ਰੀ ਗਰੰਥ ਸਾਹਿਬ ਪ੍ਰਮਾਣ:–

(੧) ਲਾਲਚ ਛੋਡਹੁ ਅੰਧਿਆਹੁ ਲਾਲਚੁ ਦੁਖ ਭਾਰੀ।

(੨) ਲਾਲਚੁ ਝੂਠ ਬਿਕਾਰ ਮੋਹ ਵਿਆਪਤ ਮੂੜੇ ਅੰਧ।
ਲਾਗ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ।

(੩) ਜਿਉ ਕੂਕਰ ਹਰਕਾਇਆ ਧਾਵੈ ਦਹਿ ਦਿਸ ਜਾਇ।
ਲੋਭੀ ਜੰਤ ਨਾ ਜਾਣਈ ਭਖ ਅਭਖ ਸਭ ਖਾਇ।

(੪) ਲੋਭੀ ਕਾ ਵੇਸਾਹੁ ਨਾ ਕੀਜੈ ਜੇਕਾ ਪਾਰ ਵਸਾਇ।

# ਮਨੁਖ ਦੀ ਉਮਰ

ਜੀਵੋ ਲੱਖ ਵਰ੍ਹਿਆਂ ਜਾਂ ਕਰੋੜ ਵਰ੍ਹਿਆਂ,
ਇਸ ਤੋਂ ਵਧ ਜੀਵੋ, ਫਿਰ ਵੀ ਅੰਤ ਮਰਨਾ।

ਬੀਤੀ ਉਮਰ ਨੇਕੀ, ਉਹਨਾਂ ਲਈ ਤਾਂ ਹੈ,
ਮਾਨੋ ਪਹੁੰਚਣਾ ਚਰਨ ਭਗਵੰਤ ਮਰਨਾਂ।

ਅਹੋ ਭਾਗ ਹਨ! ਜੇਕਰ ਨਸੀਬ ਹੋਵੇ,
ਅੰਦਰ ਗ੍ਰਹਿਸਤ ਰਹਿਕੇ ਵਾਂਗਰ ਸੰਤ ਮਰਨਾਂ।

ਪਾਪਾਂ ਲਈ ਜਿਊਣਾ ਕੇਹੜੇ ਕੰਮ ਭਾਈ,
ਚੰਗਾ ਏਸ ਨਾਲੋਂ ਸੋਭਾਵੰਤ ਮਰਨਾਂ।

ਪਾਪਾਂ, ਐਸ਼, ਬਦੀਆਂ ਐਬਾਂ ਨਾਲ ਭਰਿਆ,
ਨੇਕੀ ਹੀਣ ਜੀਵਨ, ਉਹ ਵੀ ਜੀਉਣ ਕਾਹਦਾ ?
ਭਰਕੇ ਢਿਡ ਕਰ ਪਾਪ, ਧਰ ਟੰਗ ਸੁਤੇ,
ਚੰਗਾ ਕੰਮ ਨਾ ਕੋ ਉਹ ਵੀ ਜੀਉਣ ਕਾਹਦਾ ?
ਰੋਂਦੇ ਰਹੇ ਹਰ ਹਾਲ, ਨਾ ਸ਼ੁਕਰ ਕੀਤਾ,
ਚੀਕਣ ਵਿਚ ਬੀਤੇ, ਉਹ ਵੀ ਜੀਉਣ ਕਾਹਦਾ ?
ਕੀਤੀ ਗੁਰੂ ਦੇ ਚਰਨ ਸਿਉਂ ਨਾਹਿ ਪ੍ਰੀਤੀ,
ਆਖਰ ਪਇ ਨਰਕੀਂ ਉਹ ਵੀ ਜੀਉਣ ਕਾਹਦਾ ?
ਗੁਰਵਾਕ :– ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ ।
ਨਵਾਂ ਖੰਡਾਂ ਵਿਚਿ ਜਾਣੀਐ ਨਾਲ ਚਲੈ ਸਭੁ ਕੋਇ ।
ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗ ਲੇਇ ।
ਜੇ ਤਿਸੁ ਨਦਰਿ ਨਾ ਆਵਈ ਤਾ ਵਾਤ ਨਾ ਪੁਛੈ ਕੇ ।

# ਦੁਖ ਤੇ ਰੋਗ

ਹੇ ਰੱਬ ਦੇ ਬੰਦੇ ! ਤੇਰਾ ਸਰੀਰ ਤੇਰੀ ਰੂਹ ਦੀ ਤਾਬਿਆ ਹੈ । ਜੇਕਰ ਤੂੰ ਸਰੀਰ ਦੇ ਦੁਖ ਨਾਲ ਆਤਮਾ ਨੂੰ ਦੁਖੀ ਕਰੇਂ ਤਾਂ ਮਾਨੋ ਤੂੰ ਆਤਮਾ ਨੂੰ ਸਰੀਰ ਦੀ ਤਾਬਿਆ ਕਰਦਾ ਹੈਂ । ਜਿਸ ਤਰ੍ਹਾਂ ਕੰਡੇ ਨਾਲ ਅੜਕੇ ਕੋਈ ਕਪੜਾ ਪਾਟ ਜਾਣ ਤੋਂ ਕੋਈ ਸਿਆਣਾ ਦੁਖੀ ਨਹੀਂ ਹੁੰਦਾ, ਏਸੇ ਤਰ੍ਹਾਂ ਸਿਆਂਣਾ ਰੋਗੀ ਸਰੀਰ ਦੇ ਰੋਗ ਨਾਲ ਆਤਮਾ ਨੂੰ ਰੋਗੀ ਨਹੀਂ ਕਰਦਾ ।

ਬੰਦਾ ਜੰਮਦਾ, ਬਿਨਸਦਾ ਦੁਖ ਅੰਦਰ,
ਇਸ ਦੀ ਬਣਤ ਵਿਚ ਦੁਖ ਦਾ ਅੰਗ ਹੈਵੇ।
ਜੰਮਣ ਦਿਵਸ ਤੋਂ ਅੰਤਲੇ ਸਵਾਸ ਤੀਕਰ,
ਬੰਦੇ ! ਦੁਖ ਤੇਰੇ ਸਦਾ ਸੰਗ ਹੈਵੇ।
ਦ੍ਰਿੜਤਾ ਆਸ, ਸੰਤੋਖ ਤੋਂ ਕੰਮ ਲੈ ਤੂੰ,
ਏਹ ਫਜ਼ੂਲ ਹੋਣਾ ਦੁਖ ਤੋਂ ਤੰਗ ਹੈ ਵੇ।
ਸੁਖ ਦੁਖ ਨੇ ਕੁਦਰਤੀ ਮਿਲੇ ਹੋਇ,
ਹਰ ਇਕ ਸੁਖ ਅੰਦਰ ਦੁਖ ਦੀ ਟੰਗ ਹੈ ਵੇ।
ਮੋਇਆ ਸੰਗੀ ਜਾਂ ਬਾਪ ਜਾਂ ਹੋਰ ਕੋਈ,
ਹੈ ਸੀ ਅੰਤ ਮਰਨਾ ਉਹਦਾ ਦੁਖ ਕਾਹਦਾ !
ਸੜਿਆ ਘਰ ਜਾਂ ਹੋਰ ਨੁਕਸਾਨ ਹੋਇਆ,
ਦਾਤਾ ਹੋਰ ਦੇਸੀ, ਉਸਦਾ ਦੁਖ ਕਾਹਦਾ।
ਜੇਕਰ ਰੋਗ ਲੱਗਾ ਹੈ ਸਰੀਰ ਤਾਈਂ,
ਏਹ ਦੇਹ ਦੰਡ ਹੈ ਇਸਦਾ ਦੁਖ ਕਾਹਦਾ।
ਨਾ ਕਰ ਆਤਮਾ ਦੁਖੀ ਬੇ ਸਮਝ ਮੂਰਖ,
ਦੁਖੀ ਕਰੇ ਇਸਨੂੰ ਉਹ ਮਨੁਖ ਕਾਹਦਾ।

ਸ੍ਰੀ ਗਰੰਥ ਸਾਹਿਬ ਪ੍ਰਮਾਣ :—

ਦੁਖ ਦਾਰੂ ਸੁਖ ਰੋਗ ਭਇਆ।
ਦੁਖਾ ਤੇ ਸੁਖ ਉਪਜੇ ਸੁਖੀ ਹੋਵੈ ਦੁਖ।
ਦੁਖ ਸੁਖ ਤੇਰਾ ਭਾਣਾ ਪਿਆਰੇ।
ਹਉਮੈ ਜਗ ਦੁਖ ਰੋਗ ਬਿਆਪਿਆ ਮਰ ਜਨਮੈ ਰੋਵੈ ਧਾਹੀ।

ਮਾਣ ਰੂਪ ਦਾ ਤੇ ਬਲ ਦਾ ਕਰੀਂ ਨਾਹੀਂ,
ਜਿਸਨੇ ਦਿਤਾ ਹੈ ਮਤਾਂ ਉਹ ਖੱਸ ਲੇਵੇ।
ਚਾਹੀਏ ਆਦਮੀ ਨੂੰ ਅੰਗਾਂ ਨਾਲ ਸੇਵਾ,
ਕਰਕੇ ਪ੍ਰਭੂ–ਦਰਗਾਹ ਵਿਚ ਜੱਸ ਲੇਵੇ।
ਜੀਭ ਨਾਲ ਮਿਠਾ ਅਤੇ ਸੱਚ ਬੋਲੇ,
ਹਰਦਮ ਨਾਮ ਪ੍ਰਭੂ ਦਾ ਹੱਸ ਹੱਸ ਲੇਵੇ।
ਅੱਖਾਂ ਮੰਦੀਆਂ ਨਾਲ ਪਰ ਇਸਤਰੀ ਨੂੰ,
ਨਾਹੀਂ ਤੱਕ ਸਿਰ ਆਪਣੇ ਭੱਸ ਲੇਵੇ।
ਹੱਥਾਂ ਨਾਲ ਸ਼ੁਭ ਕੰਮ ਨੂੰ ਕਰੇਂ ਹਰਦਮ,
ਹੱਥੋਂ ਤੇਰਿਓਂ ਨਾ ਮੰਦੀ ਕਾਰ ਹੋਵੇ।
ਪੈਰਾਂ ਨਾਲ ਟੁਰ ਜਾਏਂ ਨਾ ਪਾਪ ਰਸਤੇ,
ਰਿਦੈ ਤੇਰੇ 'ਚ ਸਭਸ ਦਾ ਪਿਆਰ ਹੋਵੇ।
ਸੁਣ ਅਵਾਜ਼ ਹਰਦਮ ਆਪਣੇ ਆਤਮਾ ਦੀ,
ਜਿਸਦੇ ਅੰਦਰ ਕਰਤਾਰ ਦੀ ਤਾਰ ਹੋਵੇ।
ਚਰਨ ਰਖ ਕਰਤਾਰ ਦੇ ਵਿਚ ਹਿਰਦੇ,
ਇਸ ਸੰਸਾਰ ਵਿਚੋਂ ਬੇੜਾ ਪਾਰ ਹੋਵੇ।

ਗੁਰਵਾਕ:–ਅੰਤਰ ਗੁਰੂ ਅਰਾਧਨਾ ਜਿਹਵਾ ਜਪਿ ਗੁਰਿ ਨਾਉ।
ਨੇਤਰੀ ਸਤਿਗੁਰ ਪੇਖਣਾ ਸ੍ਰਵਣੀ ਸੁਣਨਾ ਗੁਰ ਨਾਉ॥

# ਧਰਮ ਅਰ ਨੀਤੀ

ਹੇ ਗਿਆਨ ਵਾਨ, ।

ਜਦ ਵੀ ਕਰੋਧ ਵਾਲੀ ਕੋਈ ਗੱਲ ਹੋਵੇ, ਤੂੰ ਉਸ ਨੂੰ ਨੇੜੇ ਨਾ ਆਉਣ ਦੇਹ। ਸਹਿਨ ਸ਼ੀਲਤਾ ਤੇ ਸਬਰ ਸੰਤੋਖ ਨੂੰ ਆਪਣਾ ਸਾਥੀ ਬਣਾ ਲੈ, ।

ਹੇ ਆਦਮੀ ! ਸਾਰੇ ਜਾਨਵਰਾਂ ਵਿਚੋਂ ਕੇਵਲ ਤੈਨੂੰ ਸ਼ਰਮ ਤੇ ਲੱਜਾ ਦਿੱਤੀ ਗਈ ਹੈ, ਏਸ ਵਾਸਤੇ ਕੋਈ ਅਜਿਹਾ ਕੰਮ ਨਾਂ ਕਰ ਕਿ ਜਿਸਦੇ ਕਾਰਨ ਤੈਨੂੰ ਮਗਰੋਂ ਸ਼ਰਮਿੰਦਗੀ ਝਲਣੀ ਪਵੇ ।

ਕਾ ਗਾ ਕਾ ਕੋ ਲੇਤ ਹੈ ਕੋਇਲ ਕਾਕੋ ਦੇਤ। ਇਕ ਬਾਨੀ ਕੇ ਕਾਰਨੇ, ਜਗ ਅਪਨਾਂ ਕਰ ਲੇਤ ॥

ਅਰਥ—ਕਾਂ ਕਿਸੇ ਤੋਂ ਕੀ ਲੈਂਦਾ ਹੈ, ਤੇ ਕੋਯਿਲ ਕਿਸੇ ਨੂੰ ਕੀ ਦੇਂਦੀ ਹੈ ? ਪਰ ਕੋਇਲ ਆਪਣੀ ਮਿਠੀ ਬੋਲੀ ਨਾਲ ਸਾਰੇ ਸੰਸਾਰ ਨੂੰ ਆਪਣਾ ਬਣਾ ਲੈਂਦੀ ਹੈ।

ਕਾਂ ਤੇ ਕੋਇਲ ਰੰਗ ਰੂਪ 'ਚ ਤਾਂ ਮਿਲਦੇ ਜੁਲਦੇ ਹਨ ਪਰ ਬੋਲੀ ਤੇ ਸੁਭਾਅ ਕੋਇਲ ਦਾ ਕਾਂ ਤੋਂ ਬਿਲਕੁਲ ਹੀ ਵੱਖਰਾ ਹੈ, ।

ਕਾਂ ਦੀ ਬੋਲੀ ਸੁਣ ਕੇ ਕੋਈ ਵੀ ਖੁਸ਼ ਨਹੀਂ ਹੁੰਦਾ ਪਰ ਕੋਇਲ ਦੀ ਆਵਾਜ ਸਭ ਨੂੰ ਭਾਉਂਦੀ ਹੈ।

ਤਾਂ ਤੇ ਹੇ ਰੱਬ ਦੇ ਬੰਦੇ ਮਨੁੱਖ, ਤੂੰ ਵੀ ਕੋਇਲ ਦੇ ਸਮਾਨ ਮਿਠੀ

ਲੀ ਵਰਤ, ਤਾਂ ਕਿ ਦੁਨੀਆਂ ਦੇ ਲੋਕਾਂ ਨੂੰ ਤੂੰ ਵੀ ਚੰਗਾ ਲਗੇਂ, ।

ਹੇ ਮਨੁੱਖ ! ਜੇ ਤੂੰ ਵੱਡਾ ਅਖਵਾਉਣ ਦਾ ਖਾਹਸ਼ ਵੰਦ ਹੈਂ ਤਾਂ ਆਪ ਤੋਂ ਛੋਟਿਆਂ ਦੀ ਮਜਲਸ ਵਿਚ ਬੈਠ । ਤੇਰੇ ਤੋਂ ਛੋਟੇ ਤੈਨੂੰ ਡਾ ਮੰਨਣ ਗੇ, ਯਾਦ ਰਹੇ ਕਿ ਵਡਿਆਂ ਕੋਲ ਬੈਠ ਕਰ ਤੂੰ ਵਡਾ ਨਹੀਂ ਖਵਾ ਸਕੇਂਗਾ, ਸਗੋਂ ਤੂੰ ਭੁਲੇਖੇਂ ਵਿਚ ਹੈਂ, ਕਿ ਵਡਿਆਂ ਪਾਸ ਬੈਠ ਹੀ ਵਡਿਆਂ ਬਣੀਂ ਦੇ ।। ਉਂਜ ਵਡਿਆਂ ਦੀ ਸੰਗਤ ਵਡਿਆਂ ਬਣਾਂਦੀ ਹੈ।

ਕਈ ਬੋਲੀ ਬਾਜ ਮਨੁਖਾਂ ਨੂੰ ਆਦਿਤ ਹੁੰਦੀ ਹੈ ਕਿ ਨੋਕਦਾਰ ਕ ਕਰਕੇ ਕਿਸੇ ਨੂੰ ਲਾ ਕੇ ਐਸੀ ਗਲ ਆਖਣੀ ਜਿਸ ਤੋਂ ਉਸ ਦਾ ਤਿਸ਼ ਕਰਣ ਦੁਖਤ ਹੋ ਜਾਵੇ, ਯਾਦ ਰਹੇ ਕਿ ਸਿਧਾ ਸਾਫ ਸਾਫ ਕਹਿ ਣ ਕੋਲੋਂ ਪੇਚਦਾਰ ਟੋਕ ਲਾ ਕੇ ਗੱਲ ਜੇ ਆਖੀ ਜਾਵੇ ਤਾਂ ਕਈ ਗੁਣਾਂ ਧੇਰੇ ਬੁਰੀ ਲਗਦੀ ਹੈ, ।

ਕਹਾਵਤ,—ਗੋਲੀ ਨਾਲੋ ਬੋਲੀ ਬੁਰੀ, ਤੁਰਤ ਦੇਵੇ ਤੜਫਾਇ
ਬਿਨੁ ਦਾਰੂ ਬਿਨ ਸਿਕਿਓਂ ਬਿਨ ਅਗਨੀ ਜਲ ਜਾਇ

ਚਹੁੰ ਨੂੰ ਮੈਲੀ ਨਜਰਨਾਲ ਨਾ ਤਕੋ

ਸਾਲੀ
ਸਾਲੇਹਾਰ
ਨੂੰਹ
ਭਰਜਾਈ

'ਚਹੁੰ ਨਾਲ ਬਹਿਸ ਨਾ ਕਰੋ :

ਸਿੱਖ ਗੁਰੂ ਨਾਲ
ਪੁਤਰ ਪਿਤਾ ਨਾਲ
ਸ਼ਗਿਰਦ ਉਸਤਾਦ ਨਾਲ
ਮਰੀਜ਼ ਡਾਕਟਰ ਨਾਲ

ਨੇਕ ਨਿਆਂਏਂ, ਕਾਰੀ ਆਗੂ ਦੇ ਲੱਛਣ

ਨਿਰ ਲੋਭ
ਬੇ ਡਰ
ਬੇ ਲਿਹਾਜ
ਸਮ ਦ੍ਰਿਸ਼ਟ
    ਚਹੁੰ ਨਾਲ ਵਿਗਾੜ ਨਾ ਕਰੋ :

ਹਾਕਮ
ਡਾਕਟਰ
ਪੜੋਸੀ ਤੇ ਭੇਤੀ
    ਜਿੱਥੇ ਚੌਂਹ ਗੱਲਾਂ ਦਾ ਬੋਲ ਬਾਲਾ
    ਹੋਵੇ ਉਥੇ ਖਮੋਸ਼ ਰਹੋ :

ਧਕੇ ਸ਼ਾਹੀ
ਅਗਿਆਨਤਾ
ਖੁਦ ਪਸੰਦੀ
ਅਹਿਰਖਖਵਾਦ
    ਚੌਂਹ ਉਤੇ ਵਿਸਵਾਸ ਨਾਂ ਰਖੋ :

ਲਾਲਚੀ—ਲੋਭੀ,
ਨ ਗੱਲਾ—ਗਲ ਦਾ ਕੱਚਾ,
ਬੇ ਦ੍ਰਿੜ੍ਹ—ਦ੍ਰਿੜ੍ਹਤਾ ਹੀਣ,
ਬੇ ਅਨਖ—ਬੇ ਸ਼ਰਮ।
    ਏਹ ਚਾਰ ਗਲਾਂ ਨਾ ਚਿਤਵੋ :

ਪਰ: ਧਨ। ਬਗਾਨੀ ਅਮਾਨਤ,
ਪਰ: ਇਸਤ੍ਰੀ। ਬਗਾਨੀਂ ਔਰਤ।
ਪਰ: ਨਿੰਦਾ। ਈਰਖਾ,
    ਪਰ: ਬੁਰਾ। ਕਿਸੇ ਨੂੰ ਦੁਖ ਦੇਣਾ,

# ਅਮੀਰੀ ਤੇ ਗ਼ਰੀਬੀ

ਅਮੀਰੀ ਵਿਚ ਬਹੁਤਾ ਨਾ ਫੁੱਲ ਅਤੇ ਨਾ ਗਰੀਬੀ ਵੇਲੇ ਐਨਾਂ ਬਹੁਤਾ ਚਿੰਤਾਵਾਨ ਹੋ ਕਿ ਉਹ ਤੇਰੀ ਆਤਮਾ ਨੂੰ ਬਰਬਾਦ ਕਰਨ ਦਾ ਕਾਰਨ ਬਣ ਜਾਵੇ।

ਕਿਸਮਤ ਦੀ ਕ੍ਰਿਪਾ ਵਿਚ ਦ੍ਰਿੜਤਾ ਨਹੀਂ ਹੈ, ਏਸ ਵਾਸਤੇ ਉਸ ਦੇ ਭਰੋਸੇ ਤੇ ਨਾ ਰਹੁ। ਕਿਸਮਤ ਦਾ ਗੁੱਸਾ ਨਹੀਂ ਰਹਿੰਦਾ, ਏਸ ਵਾਸਤੇ ਉਮੈਦ ਪਾਸੋਂ ਸਬਰ ਦੀ ਸਿੱਖਿਆ ਲੈ।

ਗਰੀਬੀ ਵਿਚ ਸਹਾਰਾ ਰੱਖਣਾ ਬਹੁਤ ਕਠਿੱਨ ਨਹੀਂ ਪਰ ਅਮੀਰੀ ਵਿਚ ਆਪਣੇ ਆਪ ਨੂੰ ਕਾਬੂ ਰੱਖਣਾ ਵੱਡਾ ਗੁਣ ਹੈ॥

ਸੁਖ ਅਤੇ ਦੁਖ਼, ਬੁਰਿਆਈ ਤੇ ਭਲਿਆਈ ਓਹ ਘੱਸਵੱਟੀ ਹੈ ਜਿਸਤੋਂ ਤੂੰ ਆਪਣੇ ਸੁਭਾਵ ਦੀ ਦ੍ਰਿੜਤਾ ਮਲੂਮ ਕਰ ਸਕਦਾ ਹੈਂ। ਹੋਰ ਕੋਈ ਤ੍ਰੀਕਾ ਅਜਿਹਾ ਨਹੀਂ ਜਿਸ ਤੋਂ ਆਤਮਕ ਬਲ ਦਾ ਪਤਾ ਲੱਗ ਸਕੇ। ਤੂੰ ਹੁਸ਼ਿਆਰ ਰਹੁ, ਵੱਡਪਣ ਨੂੰ ਦੇਖ ਕਿ ਉਹ ਕਿੰਨਾਂ ਨਖ਼ਰਿਆਂ ਨਾਲ ਤੇਰੇ ਨਾਲ ਖੇਡਦੀ ਹੈ। ਉਹ ਤੈਨੂੰ ਬੇਮਲੂਮਾ ਹੀ ਤੇਰੀ ਸ਼ਕਤੀ ਤੋਂ ਵਾਂਜ ਦੇਂਦੀ ਹੈ॥

ਭਾਵੇਂ ਤੂੰ ਗਰੀਬੀ ਦੇ ਵੇਲੇ ਸਬਰ ਕਰ ਲਵੇਂ ਅਤੇ ਬਿਪਤਾ ਦੇ ਵੇਲੇ ਵੀ ਦ੍ਰਿੜ ਰਹੇਂ, ਪਰ ਅਮੀਰ ਤੇ ਸੁਖ ਤੈਨੂੰ ਆਪਣੇ ਵੱਸ ਕਰ ਲੈਂਦੇ ਹਨ। ਗਰੀਬੀ ਸਾਨੂੰ ਹੋਰਨਾਂ ਦੁਖੀਆਂ ਉਤੇ ਤਰਸ ਕਰਨਾ

ਸਿਖਾਉਂਦੀ ਹੈ, ਪਰ ਅਮੀਰੀ ਸਾਡੇ ਮਿਤਰਾਂ ਨੂੰ ਹੀ ਸਾਡੇ ਈਰਖੀ ਤੇ ਵੈਰੀ ਬਣਾ ਦੇਂਦੀ ਹੈ।

ਬਿਪਤਾ ਵਿਚ ਨੇਕੀ ਦਾ ਖਿਆਲ ਆਉਂਦਾ ਹੈ। ਬਿਪਤਾ ਸਾਨੂੰ ਹੌਸਲੇ ਤੇ ਮਰਦਊ ਦਾ ਵੱਲ ਸਿਖਾਂਦੀ ਹੈ, ਬਿਪਤਾ ਦੇ ਵੇਲੇ ਆਦਮੀ ਆਪਣੇ ਆਪ ਨੂੰ ਇਕਲਿਆਂ ਵੇਖਦਾ ਹੈ। ਉਹ ਸਮਝ ਲੈਂਦਾ ਹੈ ਕਿ ਆਪਣੀਆਂ ਸਾਰੀਆਂ ਆਸਾਂ ਉਮੈਦਾਂ ਨੂੰ ਪੂਰਾ ਕਰਨ ਹਾਰਾ ਕੇਵਲ ਮੈਂ ਹੀ ਹਾਂ। ਉਸਦੇ ਅੰਦਰ ਇਕ ਅਸਾਧਾਰਨ ਉਬਾਲ ਉਠਦਾ ਹੈ ਅਤੇ ਓਹ ਕਠਨਾਈਆਂ ਦਾ ਟਾਕਰਾ ਕਰਕੇ ਉਹਨਾਂ ਨੂੰ ਦੂਰ ਕਰ ਲੈਂਦਾ ਹੈ। ਪਰ ਸੁਖ ਤੇ ਅਮੀਰੀ ਦੇ ਵੇਲੇ ਉਹ ਆਪਣੇ ਆਪ ਨੂੰ ਅਚਿੰਤ ਸਮਝਕੇ ਹੋਰ ਸਾਰਿਆਂ ਨੂੰ ਆਪਣੇ ਸਹਾਇਕ ਤੇ ਹਮਦਰਦ ਜਾਣਦਾ ਹੈ, ਏਸ ਵਾਸਤੇ ਬੇਪਰਵਾਹ ਹੋਕੇ ਆਉਣ ਵਾਲੀ ਬਿਪਤਾ ਨੂੰ ਝੱਲਣ ਲਈ ਤਿਆਰ ਨਹੀਂ ਰਹਿੰਦਾ। ਉਹ ਦੂਜਿਆਂ ਉੱਤੇ ਭਰੋਸਾ ਰਖਦਾ ਹੈ ਜੋ ਅੰਤ ਵਿਚ ਉਸਨੂੰ ਧੋਖਾ ਦੇਂਦੇ ਹਨ। ਬਿਪਤਾ ਦੇ ਵੇਲੇ ਆਦਮੀ ਆਪਣੇ ਆਪ ਨੂੰ ਤਸੱਲੀ ਦੇ ਸਕਦਾ ਹੈ, ਪਰ ਅਮੀਰੀ ਦੇ ਸੁਖਾਂ ਵੇਲੇ ਉਸਦੀਆਂ ਸੱਚ ਦੀਆਂ ਅੱਖਾਂ ਵੀ ਮੀਟੀਆਂ ਜਾਂਦੀਆਂ ਹਨ। ਚੰਗਾ ਹੈ ਉਹ ਗ਼ਮ ਜੋ ਦਿਲ ਦੀ ਸ਼ਾਂਤੀ ਦਾ ਕਾਰਨ ਹੋਵੇ, ਪਰ ਉਹ ਖੁਸ਼ੀ ਕਿਸ ਕੰਮਦੀ ਜੋ ਮਨੁੱਖ ਨੂੰ ਬਿਪਤਾ ਤੇ ਦੁੱਖ ਦਾ ਟਾਕਰਾ ਕਰਨ ਦੇ ਅਯੋਗ ਬਣਾ ਕੇ ਅੰਤ ਵਿਚ ਦੁਖਾਂ ਦੇ ਸਾਗਰ ਵਿਚ ਸੁੱਟ ਦੇਵੇ।

ਤੂੰ ਆਪਣੀਆਂ ਸਾਰੀਆਂ ਹਾਲਤਾਂ ਵਿਚ ਸੱਚਾ ਤੇ ਹੌਂਸਲੇ ਵਾਲਾ ਬਣ। ਭਾਵੇਂ ਕੇਹਾ ਸਮਾਂ ਆ ਬਣੇ, ਸੰਤੋਖ ਰੱਖ। ਇਸ ਤਰਾਂ ਤੂੰ ਸੁਖੀ ਰਹੇਂਗਾ। ਅਕਲਮੰਦ ਆਦਮੀ ਹਰੇਕ ਗੱਲ ਤੋਂ ਲਾਭ ਪ੍ਰਾਪਤ ਕਰਦਾ ਹੈ ਅਤੇ ਕਿਸਮਤ ਦੀਆਂ ਸਾਰੀਆਂ ਖੇਡਾਂ ਵਿਚ ਉਸਦਾ ਦਿਲ ਇੱਕੋ ਜਿਹਾ ਰਹਿੰਦਾ ਹੈ। ਉਹ ਨੇਕੀ ਦਾ ਮਿੱਤ੍ਰ ਅਤੇ ਪਾਪਾਂ ਦਾ ਵੈਰੀ ਰਹਿੰਦਾ ਹੈ। ਭਾਵੇਂ ਕੁਝ ਹੋਵੇ ਪਰ ਉਸਦਾ ਅਟੱਲ

ਹਿਰਦਾ ਕਦੇ ਨਹੀਂ ਡੋਲਦਾ।

ਅਮੀਰੀ ਵੇਲੇ ਹੰਕਾਰ ਨਾਂ ਕਰ, ਅਤੇ ਨਾਂ ਬਿਪਤਾ ਤੇ ਗਰੀਬੀ ਵੇਲੇ ਦਿਲ ਤੋੜ ਬੈਠ। ਜਾਣ ਬੁੱਝਕੇ ਦੁਖਾਂ ਵਿਚ ਨਾ ਪਉ ਅਤੇ ਨਾਂ ਹੀ ਕਾਇਰਾਂ ਵਾਂਗ ਦੁੱਖਾਂ ਦੇ ਡਰ ਨਾਲ ਰੋ ਪਿਟ। ਜੇਹੜੀ ਚੀਜ਼ ਤੇਰੇ ਪਾਸ ਰਹਿਣੀ ਨਹੀਂ ਚਾਹੁੰਦੀ ਉਸਨੂੰ ਤੂੰ ਵੀ ਘ੍ਰਿਣਾ ਕਰ। ਤੂੰ ਸੂਰਜ ਦੀ ਗਰਮੀ ਤੇ ਚੰਦਰ ਮਾਂ ਦੇ ਉਜਾਲੇ ਨੂੰ ਕੇਵਲ ਆਪਣੇ ਹੀ ਵਾਸਤੇ ਸਮਝਦਾ ਹੈਂ। ਹੇ ਮੂਰਖ! ਤੂੰ ਕਿਉਂ ਆਪਣੇ ਹੀ ਹੰਕਾਰ ਉੱਤੇ ਮਰਦਾ ਜਾ ਰਿਹਾ ਹੈ? ਨੀਵਾਂ ਬਣ ਤੇ ਸਮਝ ਕਿ ਦੁਨੀਆਂ ਤੇਰਾ ਦਿਲ ਪ੍ਰਸੰਨ ਕਰਨ ਵਾਸਤੇ ਨਹੀਂ ਬਣਾਈ ਗਈ। ਰੁਤਾਂ ਦੀ ਅਦਲਾ ਬਦਲੀ ਨਹੀਂ ਹੋ ਸਕਦੀ। ਤੂੰ ਕਰੋੜਾਂ ਤੋਂ ਅਰਬਾਂ ਆਦਮੀਆਂ ਵਿਚੋਂ ਕੇਵਲ ਇਕ ਹੈਂ ਜਿਸਨੂੰ ਏਹ ਨਿਆਮਤਾਂ ਮਿਲੀਆਂ ਹੋਈਆਂ ਹਨ।

ਤੂੰ ਆਪਣੇ ਆਪ ਨੂੰ ਅਕਾਸ਼ ਉਤੇ ਨਾਂ ਚੜ੍ਹਾ। ਉਤੇ ਦਿਉਤੇ ਹਨ ਜੋ ਤੇਰੇ ਨਾਲੋਂ ਕਿਤੇ ਵਧ ਕੇ ਹਨ। ਤੂੰ ਆਪਣੇ ਸਾਥੀਆਂ ਨੂੰ ਆਪਣੇ ਨਾਲੋਂ ਨੀਵੇਂ ਨਾ ਸਮਝ ਭਾਵੇਂ ਉਹ ਤੇਰੇ ਨਾਲੋਂ ਘਟੀਆ ਦਰਜੇ ਦੇ ਹੀ ਹੋਣ, ਫੇਰ ਵੀ ਉਹ ਤੇਰੇ ਹੀ ਰਚਨ ਹਾਰੇ ਦੇ ਰਚੇ ਹੋਏਹਨ ਤੂੰ ਜੋ ਅਕਾਲ ਪੁਰਖ ਦੀ ਕਿਰਪਾਨਾਲ ਖੁਸ਼ ਹੈਂ ਆਪਣੀਮੂਰਖਤਾ ਨਾਲ ਦੂਜਿਆਂ ਨੂੰ ਕਿਉਂ ਦੁਖ ਪੁਚਾਉਂਦਾ ਹੈ। ਖਬਰਦਾਰ ਅਜਿਹਾ ਨਾ ਹੋਵੇ ਕਿ ਕਿਤੇ ਤੂੰ ਵੀ ਦੁਖ ਵਿਚ ਗਰਹਸਤ ਹੋ ਜਾਵੇਂ? ਕੀ ਓਹ ਵੀ ਉਸੇ ਸਰਬ ਸ਼ਕਤੀਮਾਨ ਦੇ ਬਣਾਏ ਹੋਏ ਨਹੀਂ ਹਨ? ਕੀ ਉਸਨੂੰ ਆਪਣੇ ਏਹਨਾਂ ਬੰਦਿਆਂ ਦੀ ਰਖਿਆ ਦਾ ਖਿਆਲ ਨਹੀਂ ਹੈ? ਫੇਰ ਵੀ ਤੂੰ ਉਸਦੀ ਆਗਿਆ ਦੇ ਵਿਰੁਧ ਕਰਦਾ ਹੈਂ ਜਿੱਥੋਂ ਤਕ ਹੋ ਸਕੇ ਨੇਕੀ ਕਰ, ਫੇਰ ਤੂੰ ਖੁਸ਼ ਹੋਵੇਂਗਾ। ਏਥੇ ਤੇਰਾ ਕੰਮ ਕੇਵਲ ਨੇਕ ਬਣਨਾ ਹੈ ਸਿਆਣਾ ਬਣਨਾ ਨਹੀਂ ਹੈ? ਕੇਹੜਾ ਆਦਮੀ ਕਹਿੰਦਾ ਹੈ ਕਿ ਮੇਰੀ ਗੱਲ ਹੀ ਠੀਕ ਹੈ? ਕੇਵਲ ਉਹੋ ਆਦਮੀ ਜੋ ਮੂਰਖ ਅਣਜਾਣ ਤੇ

ਹੰਕਾਰੀ ਵੀ ਹੈ ॥

ਮਾਯਾ ਦਾ ਗੋਲਾ ਅਤੇ ਧਨ ਦਾ ਢੱਗਾ ਨਾ ਬਣ, ਕਿਉਂਕਿ ਏਹਨਾਂ ਨੂੰ ਆਪਣੇ ਸਾਰੇ ਬਲ ਨਾਲ ਪ੍ਰਾਪਤ ਕਰਨਾ ਯੋਗ ਨਹੀਂ ਹੈ ਧਨ ਕੱਠਾ ਕਰਨ ਦੀ ਚਾਹ ਅਤੇ ਉਸਦੇ ਪ੍ਰਾਪਤ ਕਰ ਲੈਣ ਤੋਂ ਜੋ ਖੁਸ਼ੀ ਹੁੰਦੀ ਹੈ ਉਹ ਬਿਲਕੁਲ ਫਜ਼ੂਲ ਹੁੰਦੀ ਹੈ ॥ ਹਰ ਇਕ ਚੀਜ਼ ਦੀ ਅਸਲੀ ਕੀਮਤ ਨੂੰ ਪਰਖ, ਫੇਰ ਲੋਭ ਦਾ ਦਾਸ ਨਹੀਂ ਹੋਵੇਂਗਾ ॥

ਧਨ ਕੱਠਾ ਕਰਨ ਦੀ ਕਾਮਨਾ ਆਤਮਾ ਵਾਸਤੇ ਜ਼ਹਿਰ ਹੈ, ਏਹ ਉਸਨੂੰ ਗੰਦਾ ਕਰ ਦੇਂਦੀ ਹੈ ਅਤੇ ਉਸਦੀ ਪਵਿਤਰਤਾ ਨੂੰ ਉਸਦੇ ਸਾਰੇ ਗੁਣਾਂ ਸਣੇ ਬਰਬਾਦ ਕਰ ਦੇਂਦੀ ਹੈ, ਜਿਉਂਹੀ ਏਹ ਕਾਮਨਾਂ ਦਿਲ ਵਿਚ ਉਤਪੰਨ ਹੁੰਦੀ ਹੈ, ਨੇਕੀ ਈਮਾਨਦਾਰੀ ਅਤੇ ਪਰਸਪਰ ਪ੍ਰੇਮ ਹੱਸ ਕੇ, ਗੰਢ ਬੁਚਕਾ ਚੁਕਕੇ ਤੁਰ ਜਾਂਦੇ ਹਨ, ( ਲੋਭ ਪਾਪਾਂ ਦਾ ਮੂਲ ਹੈ ) ॥

ਹੇ ਮੂਰਖ ! ਕੀ ਨੇਕੀ ਹੀਰੇ ਜਵਾਹਰਾਂ ਨਾਲੋਂ ਵਧੀਕ ਵੱਡਮੁੱਲੀ ਨਹੀਂ ਹੈ ? (ਵਰਚੂ ਇਜ਼ ਮੋਰ ਵੈਲਿਯੂਏਬਲ ਦੈਨ ਬਿਊਟੀ ) ਕੀ ਪਾਪ ਗਰੀਬੀ ਨਾਲੋਂ ਵਧੀਕ ਘ੍ਰਿਣਾ ਯੋਗ ਨਹੀਂ ਹਨ ? ਅਕਾਲ ਪੁਰਖ ਨੇ ਹਰੇਕ ਆਦਮੀ ਨੂੰ ਉਸਦੀ ਲੋੜ ਅਨੁਸਾਰ ਕਾਫੀ ਧਨ ਦਿੱਤਾ ਹੈ, ਤੂੰ ਏਸੇ ਉੱਤੇ ਸੰਤੋਖ ਕਰ। ਫੇਰ ਦੇਖ ਕਿ ਤੇਰੀ ਖੁਸ਼ੀ ਧਨ ਦੇ ਪੁਜਾਰੀ ਨੂੰ ਮਖੌਲ ਉਡਾਵੇਗੀ। ਕੁਦਰਤ ਨੇ ਸੋਨੇ ਨੂੰ ਧਰਤੀ ਦੇ ਹੇਠਾਂ ਲੁਕਾਇਆ ਹੈ ਅਰਥਾਤ ਏਹ ਚੀਜ਼ ਦੇਖਣ ਦੇ ਯੋਗ ਨਹੀਂ ਹੈ। ਪਰ ਚਾਂਦੀ ਤੇਰੇ ਪੈਰਾਂ ਦੇ ਪਾਸ ਹੀ ਪਈ ਰਹਿੰਦੀ ਹੈ।

# —ਪਤੀ—

ਪਤੀ, ਜਤੀ ਹੈ, ਸੁਚੜਾ ਪਤੀ ਹੈ ਜੋ,
ਵਹੁਟੀ ਆਪਣੀ ਨੂੰ ਅੱਧਾ ਅੰਗ ਜਾਣੇ।
ਪਤਨੀ ਬਿਨਾਂ ਸਭ ਨੂੰ ਮਾਉਂ ਭੈਣ ਜਾਣੇ,
'ਘੋਰ ਪਾਪ, ਪਰ ਇਸਤ੍ਰੀ ਸੰਗ' ਜਾਣੇ।
'ਕਾਮ ਵਾਸਨਾਂ, ਨੂੰ ਪੈਰਾਂ ਹੇਠ ਮਿੱਧੇ,
'ਕਾਮਦੇਵ' ਜਿਤਣ ਕਰਕੇ ਜੰਗ ਜਾਣੇ।
ਪਾਲੇ ਫਰਜ਼ ਅਪਨੇ ਪੂਰੇ ਮਰਦ ਵਾਂਗੂ,
ਜੀਵਨ ਨੇਕ ਬਨਾਣ ਦੇ ਢੰਗ ਜਾਣੇ।
ਉਹ ਕੀ ਮਰਦ ਜੋ ਕਾਮ ਦਾ ਨਿਰਾ ਗੋਲੈ,
ਕੁੱਤੇ ਵਾਂਗ ਹਰਦਮ ਹਲਕ ਹਲਕ ਕਰਦੇ।
ਤਾੜ, ਘੂਰ ਗੈਰਾਂ ਬਹੂ ਬੇਟੀਆਂ ਨੂੰ,
ਦੁਖੀ ਆਂਢ ਗੁਆਂਢ ਦੀ ਖਲਕ ਕਰਦੇ।
ਵਿਸ਼ੇ ਲਈ ਹਨ ਤਿਆਰ ਹਰ ਵਕਤ ਐਪਰ,
ਧਰਮਕਾਜ ਨੂੰ ਅੱਜ ਤੇ ਭਲਕ ਕਰਦੇ।
ਕਦਮੀਂ ਪਾਪਾਂ ਦੇ ਲਗਦੇ, ਫਰਜ਼ ਘੁੱਥੇ,
ਪੀਂਦੇ ਜ਼ਹਿਰ ਪਿਆਲਾ, ਮਟਕ ੨ ਕਰਦੇ।
ਗੁਰਵਾਕ:–ਘਰ ਕੀ ਨਾਰ ਤਿਆਗੈ ਅੰਧਾ।

ਪਰ ਨਾਰੀ ਸਿਉ ਘਾਲੈ ਧੰਧਾ।
ਪ੍ਰਮਾਣ ਭਾਈ ਗੁਰਦਾਸ ਜੀ:– ਏਕਾ ਨਾਰੀ
ਜਤੀ ਹੋਇ ਪਰ ਨਾਰੀ ਧੀ, ਭੈਣ ਵਖਾਣੈ।
ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ
ਭੈਣਾਂ ਜਾਣੈ।

## ਭਰਾ

ਬਾਹਾਂ ਬਿਨਾ ਹੈ ਮੁਰਦਾ ਮਨੁੱਖ ਜਾਣੋਂ,
ਬਾਜ਼ੂ ਹੈਨ ਬਲਵਾਂਨ ਏਹ ਵੀਰ ਤੇਰੇ।
ਵੀਰਾਂ ਵਾਲਿਆ ਤੋੜ ਨਾ ਜੋੜ ਜੋੜੇ,
ਸੱਚੇ ਰੱਬ ਏਹ ਵਾਂਗ ਜੰਜੀਰ ਤੇਰੇ।
ਵੀਰਾਂ ਹੀਣਿਆਂ ਦੇ ਹਉਕੇ ਰੁਦਨ ਕੀ ਨਾ,
ਕਦੀ ਕਢਦੇ ਅੱਖੀਉਂ ਨੀਰ ਤੇਰੇ?
ਵੀਰ ਵੀਰ ਹਨ ਫੇਰ ਵੀ ਭਲੇ ਲੋਕਾ,
ਗੈਰ ਕਦੇ ਨਾ ਬਣਨਗੇ ਵੀਰ ਤੇਰੇ।
ਖ਼ੂਨ ਉਸਦਾ ਤੇ ਤੇਰਾ ਇਕ ਹੈ ਵੇ,
ਇਕੋ ਛਾਤੀਆਂ 'ਚੋਂ ਪੀਤਾ ਦੁੱਧ ਦੋਹਾਂ।
ਇਕ ਦੂਸਰੇ ਦੀ ਰਹੋ ਜਾਨ ਬਣਕੇ,
ਜੇਕਰ ਰਬ ਦੇਵੇ ਚੰਗੀ ਬੁਧ ਦੋਹਾਂ।
ਪੈਰ ਦੋਇ ਰਲਕੇ, ਟੁਰੇ ਜਾਨ ਚੰਗੇ,
ਟੁਰਨਾ ਭਾਂਤ ਏਸੇ ਪਿਆਰੇ ਤੁਸਾਂ ਦੋਹਾਂ।
ਗੁਰਵਾਕ:–ਮਿਲਬੇ ਕੀ ਮਹਿਮਾ ਬਰਨ,

ਸਾ ਕਉ ਨਾਨਕ ਪਰੇ ਪਰੀਲਾ।

(੨) ਹੋਇ ਇਕਤ੍ਰ ਮਿਲਹੁ ਮੇਰੇ ਭਾਈ,
ਦੁਬਿਧਾ ਦੂਰ ਕਰਹੁ ਲਿਵਲਾਇ।

## "ਮਨੁੱਖ ਦੀ ਆਮ ਹਾਲਤ"

ਜੀਵਾਤਮਾ ਅੰਗ ਪ੍ਰਮਾਤਮਾਂ ਦਾ,
ਸ਼ਾਨ ਅਪਣੀ ਨੂੰ ਜਾਵੀਂ ਭੁਲ ਨਾਹੀਂ।
ਭਾਵੇਂ ਲੱਖ ਚੌਰਾਸੀ ਹਨ ਜੀਵ ਰੱਬ ਦੇ,
ਐਪ੍ਰ ਜੀਵ ਕੋਈ ਤੇਰੇ ਤੁਲ ਨਾਹੀਂ।
ਤੇਰਾ ਜੀਵਨ ਵਡ-ਮੁਲੜੀ ਦਾਤ ਰੱਬ ਦੀ,
ਹੀਰੇ, ਲਾਲ, ਮੋਤੀ ਇਸ ਦਾ ਮੁਲ ਨਾਹੀਂ।
ਐਪ੍ਰ ਫੇਰ ਵੀ ਹੈ ਤੂੰ ਨਾਚੀਜ਼ ਬੰਦਾ,
ਹਸਤੀ ਆਪਣੀ ਭੁਲ ਕੇ ਫੁਲ ਨਾਹੀਂ।
ਤੈਨੂੰ ਅਕਲ ਹੈ ਬਖ਼ਸ਼ੀ ਪ੍ਰਮਾਤਮਾ ਨੇ,
ਵੇਖੇਂ ਕੁਦਰਤਾਂ ਤੇ ਗਾਵੇਂ ਗੀਤ ਉਸ ਦੇ।
ਹਿਰਦਾ ਰਖਿਆ ਹੈ ਤੇਰੇ ਸਰੀਰ ਅੰਦਰ,
ਕ੍ਰਰੇਂ ਨਾਲ ਜਿਸਦੇ ਸੰਗ ਪ੍ਰੀਤ ਉਸ ਦੇ।
ਨਿਸ ਦਿਨ ਪਾਪ ਤੋਂ ਬਚੀਂ ਤੇ ਕਰੀਂ ਨੇਕੀ,
ਹੋਸੀ ਪੁਛ ਦਰਬਾਰ ਵਿਚ ਮੀਤ ! ਉਸ ਦੇ।
ਆਤਮਾਂ ਨਾਲ ਚਰਨਾਂ, ਲੈ ਜੋੜ ਉਸ ਦੇ,
ਮੇਹਰ ਮੰਗ ਕਹਿਰੋਂ ਹੋ ਭੈ ਭੀਤ ਉਸ ਦੇ।

ਗੁਰਵਾਕ :—

"ਮਨ ਤੂੰ ਜੋਤ ਸਰੂਪ ਹੈਂ ਅਪਨਾਂ ਮੂਲ ਪਛਾਣ

# ਰੀਸ

ਚੰਗੀ 'ਰੀਸ' ਹੈ ਕਰਨੀ ਸਿਆਣਿਆਂ ਦੀ
ਐਪ੍ਰ ਈਰਖਾ ਤੋਂ ਬਚੀਂ ਪਿਆਰਿਆ ਓ।
'ਰੀਸ' ਕਰਨ ਵਾਲਾ ਆਖਰ ਬਣੇ ਉਚਾ,
'ਰੀਸ' ਕਈਆਂ ਦਾ ਕਾਜ ਸਵਾਰਿਆ ਓ।
ਔਗੁਣ ਛੱਡ ਤੇ ਗੁਣਾਂ ਦੀ ਰੀਸ ਕਰ ਤੂੰ,
ਤੇਰਾ ਜਨਮ ਨਾ ਜਾਏ ਇਹ ਹਾਰਿਆ ਓ।
ਨਾਲ ਈਰਖਾ ਬੇੜਾ ਹੈ ਗਰਕ ਹੁੰਦਾ,
ਐਪਰ ਰੀਸ ਨੇ ਕਈਆਂ ਨੂੰ ਤਾਰਿਆ ਓ।
ਤਪਤ ਹਿਰਦਾ ਅਸ਼ਾਂਤ ਬੇਚੈਨ ਰਹਿੰਦਾ,
ਜਿਸ ਦੇ ਰਿਦੇ ਨੂੰ 'ਈਰਖਾ' ਸਾੜਿਆ ਓ।
ਰੀਸ ਕਰਨ ਵਾਲਾ ਉਚਾ ਚੜ੍ਹੀ ਜਾਂਦਾ,
ਰਹੇ ਈਰਖੀ ਇ ਰਖਾ ਮਾਰਿਆ ਓ।
ਬੁਰਾ ਲੋਕ ਆਖਣ ਸਾਰੇ ਈਰਖੀ ਨੂੰ,
ਦੋਹਾਂ ਲੋਕਾਂ ਵਿਚ ਜਾ ਏ ਦੁਰਕਾਰਿਆ ਓ।
ਜਾਚ ਰੀਸ ਦੀ ਸਿੱਖ ਲੈ ਸੁਘੜ ਪਾਸੋਂ,
ਕਰਕੇ ਰੀਸ ਜਿਸ ਕਈਆਂ ਨੂੰ ਤਾਰਿਆ ਓ।

# ਸ਼ੀਲਤਾ

ਆ ਨੀ "ਸ਼ੀਲਤਾ" ਤੈਨੂੰ ਮੈਂ ਗਲੇ ਲਾਵਾਂ,
ਤੇਰੇ ਨਾਲ ਮੇਰਾ ਹਿਦਦਾ ਪਾਕ ਹੋਵੇ।
ਸ਼ੀਲ ਆਦਮੀ ਦਾ ਹਿਰਦਾ ਗੁਣਾਂ ਭਰਿਆ,
ਨਾਹੀ ਔਗਣਾ ਨਾਲ ਨਾਪਾਕ ਹੋਵੇ।
ਫੁਟਣ ਨੇਕੀਆਂ ਦੇ ਸੋਮੇ ਆਪ ਆਪੇ,
ਹਿਰਦਾ ਸ਼ੀਲਤਾ ਜੋ ਠੀਕ ਠਾਕ ਹੋਵੇ।
ਸ਼ੀਲ ਆਦਮੀ ਸਬਸ ਨੂੰ ਪਿਆਰ ਕਰਦਾ,
ਵੈਰੀ ਮਿੱਤਰ, ਪਿਆਰਾ ਜਾਂ ਸਾਕ ਹੋਵੇ।
ਬਦੀ ਟਿਕੇ ਨਾ ਉਸ ਦੇ ਰਿਦੇ ਅੰਦਰ,
ਓਹ ਨਾ ਜਾਣਦਾ ਆਖਦੇ ਵੈਰ ਕਿਸ ਨੂੰ ?
ਪਿਤਾ ਇਕ ਤੇ ਉਸ ਦੀ ਉਲਾਦ ਸਾਰੀ,
ਓਹ ਨਾ ਜਾਣਦਾ ਸਮਝੀਏ ਗੈਰ ਕਿਸ ਨੂੰ ?
ਨੇਕੀ, ਪ੍ਰੇਮ, ਮਿਲ-ਬੈਠਨਾਂ ਹੈਨ ਸ਼ੁਭ ਗੁਣ,
ਓਹ ਨਾ ਜਾਣਦਾ ਕਿ ਮਾਰੇ ਪੈਰ ਕਿਸ ਨੂੰ ?
ਚੁੰਮਣ ਚਰਨ ਗੁਣ ਸਾਰੇ ਉਸ ਦੇਵਤੇ ਦੇ,
ਜੋ ਨਾ ਜਾਣਦਾ ਹੈ ਔਰ ਗੈਰ ਕਿਸ ਨੂੰ ?

# ਹੰਕਾਰ

ਸ਼ਾਨ ਰੱਬ ਦੀ, ਬੂੰਦ ਤਾਂ ਇਕ ਗੰਦੀ !
ਐਪ੍ਰ ਏਸ ਦਾ ਰਤਾ ਹੰਕਾਰ ਦੇਖੋ।
ਹਸਤੀ ਭੁਨ ਕੇ, ਖਾਕ ਦਾ ਤੁਛ ਬੰਦਾ,
ਕਰੇ ਤੁਲਤਾ ਨਾਲ ਕਰਤਾਰ ਦੇਖੋ ।
ਏਸ 'ਬੁਲਬੁਲੇ' ਦੀ ਤੱਰਰ ਫੱਰਰ ਦੇਖੋ,
ਅਤੇ ਆਕੜਾਂ ਵਾਲੀ ਰਫਤਾਰ ਦੇਖੋ ।
ਨਿਸਚਾ ਨਹੀਂ ਦਮ ਦਾ ਐਪ੍ਰ ਸਮਝਦਾ ਹੈ,
ਮੇਰੇ ਲਈ ਬਣਿਆ ਸਭ ਸੰਸਾਰ ਦੇਖੋ।
ਕਰ ਲੈ ਪੁਤਲੇ ਮਿੱਟੀ ਦੇ ਚਾਰ ਦਿਨ ਤੂੰ,
ਜੋ ਕੁਝ ਦਿਲੇ ਆਵੇ ਸੋਈ ਕਾਰ ਕਰ ਲੈ।
ਤਜ ਕੇ ਨਿਮਰਤਾ, ਪਾਪ ਬਦ ਫੈਲੀਆਂ ਤੇ,
ਖੁਦੀ, ਨਿੰਦਿਆ, ਚੋਰੀ, ਹੰਕਾਰ ਕਰ ਲੈ।
ਘ੍ਰਿਣਾ ਨਾਲ ਭਾਈਆਂ, ਆਕੜ ਵਿਚ ਮੱਤਾ,
ਜ਼ੁਲਮ, ਲੋਭ, ਹਡ, ਵੈਰ ਤੇ ਖਾਰ ਕਰ ਲੈ।
ਐਪਰ ਸਮਝ ਇਕ ਮਿੰਟ ਓਹ ਯਾਦ ਵੇਲਾ,
ਹਾਜਰ ਹੋਣਾ ਜਦ ਸੱਚੇ ਦਰਬਾਰ ਕਰ ਲੈ।

# ਉਦਾਰ–ਦਿਲੀ

ਤੰਗ ਹਿਰਦੇ ਨੂੰ ਆਖਦੇ ਲੋਕ "ਕੁੜ੍ਹੀਅਲ"
ਓਪਮਾਂ ਕਰਨ ਜਿਸਦਾ ਦਿਲ ਦਰਯਾ ਹੋਵੇ।
ਸਾੜਾ, ਨਿੰਦਿਆ, ਸ਼ੂਮਤਾਂ, ਹਸਦ, ਗੱਪਾਂ,
ਆਦਿਕ ਰਹਿਤ ਨਿਰਮਲ ਦਿਲ ਸਾਫ ਹੋਵੇ।
ਉਪਮਾਂ ਆਪਣੀ, ਓਪਰੀ ਨਿੰਦਿਆ ਨੂੰ,
ਸੁਣੇ ਨਹੀਂ ਐਸਾ ਬੇਪਰਵਾਹ ਹੋਵੇ।
ਨੇਕੀ, ਭਲੇ, ਉਪਕਾਰ ਨੂੰ ਨਹੀਂ ਛਡਦਾ,
ਭਾਵੇਂ ਨਿੰਦਿਆ ਭਾਵੇਂ ਵਾਹਵਾ ਹੋਵੇ।
ਤੂੰ ਵੀ ਮੰਗ:-"ਰੱਬਾ ! ਦਿਲ ਦਰਿਆ ਦੇਵੀਂ,
ਮੈਂ ਨਾਂ ਸ਼ੂਮ, ਸੜ੍ਹੀਅਲ,ਦਿਲ ਦਾ ਤੰਗ ਹੋਵਾਂ।
"ਵੱਧਦਾ ਵੇਖਕੇ ਕਿਸੇ ਨੂੰ ਸੜਾਂ ਨਾਹੀਂ,
ਦੁਖੀ ਦੇਖ ਹਰ ਦਮ ਤੇਰੇ ਸੰਗ ਹੋਵਾਂ।
ਮੇਰੇ ਰਿਦੇ ਵਿਚ ਨੇਕੀ, ਉਪਕਾਰ ਭਰਦੇ,
"ਮੈਂ ਖੁਲ ਦਿਲੀ ਤੋਂ ਕਦੀ ਨਾ ਤੰਗ ਹੋਵਾਂ।
ਤੇਰੇ ਚਰਨ ਚੁੰਮਾਂ, ਸਤਿਗੁਰ ਕਰੀਂ ਕਿਰਪਾ,
ਮੈਂ ਉਪਕਾਰ ਮੂਰਤ ਨਦੀ-ਗੰਗ ਹੋਵਾਂ।

# ਇਸਤਰੀ

ਨਾਰੀ ਨਹੀਂ ਨੀਵੀਂ ਪੂਜਨਯੋਗ ਨਾਰੀ,
ਜਿਹੜੀ ਇਸਤਰੀ ਗੁਣਾਂ ਭੰਡਾਰ ਹੋਵੇ।
ਧਰਮ, ਕਰਮ ਵਾਲੀ, ਲਾਜ, ਸ਼ਰਮ ਵਾਲੀ,
ਹਿਰਦੇ ਮਰਮ, ਸਤਵੰਤੜੀ ਨਾਰ ਹੋਵੇ।
ਭਰਤਾ ਆਪਣਾ ਸਮਝਦੀ ਰੂਪ ਕਰਤਾ
ਗ਼ਮ ਖ਼ਵਾਰ ਉਸਦੀ ਜਾਂ ਨਿਸਾਰ ਹੋਵੇ।
ਸ਼ੁਭ ਉਪਦੇਸ਼ ਦੇਵੇ, ਬੱਚੀ ਬੱਚੀਆਂ ਨੂੰ,
ਉਨ੍ਹਾਂ ਤਾਈਂ ਦਸਦੀ ਨੇਕੀ ਕਾਰ ਹੋਵੇ।
ਮਿੱਠਾ ਬੋਲ, ਸ਼ਾਂਤੀ, ਸਹਿਨਸ਼ੀਲਤਾ ਵੀ,
ਹਿਰਦੇ ਵਿਚ ਇਸਦੇ ਪਰੇਮ ਪਿਆਰ ਹੋਵੇ।
ਦਾਨੀ, ਮਾਨੀ ਤੇ ਅਕਲ ਦਾ ਕੋਟ ਦੇਵੀ,
'ਦੁਖੀ' ਦੇਖਕੇ ਕਰਦੀ ਉਪਕਾਰ ਹੋਵੇ।
ਐਪਰ ਲੱਖ ਲਾਹਨਤ, ਨਰਕਾਂ ਜੋਗ ਹੈ ਉਹ,
ਗੰਦੀ ਨਾਰ ਭੈੜੀ ਜੋ ਬਦਕਾਰ ਹੋਵੇ।
ਚੁੰਮਦੇ ਚਰਨ ਨੇ ਦੇਵੀਆਂ ਦੇਵ ਆ ਕੇ,
ਨੇਕ, ਸੁਘੜ ਸਤਵੰਤੀ ਜੋ ਨਾਰ ਹੋਵੇ।

ਗੁਰਵਾਕ :-
ਸੀਲ ਸੰਜਮ ਪ੍ਰਿਅ ਆਗਿਆ ਮਾਨੈ ।
ਤਿਸ ਨਾਰੀ ਕਉ ਦੁਖ ਨ ਜਮਾਨੈ ॥

# ਪਰੇਮ

ਕਾਮ ਵਾਸ਼ਨਾ, ਪਰੇਮ ਹਨ ਅੱਡ ਦੋਵੇਂ,
ਮੂਰਖ ਏਹਨਾਂ ਦਾ ਜਾਣਦੇ ਫਰਕ ਨਾਹੀਂ ।
ਘਾਉ ਪਰੇਮ ਦਾ ਰਿਦੈ ਦੇ ਵਿਚ ਹੁੰਦਾ,
ਕਾਮ ਵਾਸ਼ਨਾ ਦੀ ਹਿਰਦੇ ਕਰਕ ਨਾਹੀਂ ।
'ਪਰੇਮ' ਹੀਣ ਇਸ ਵਾਸ਼ਣਾ ਮਗਰ ਲਗਕੇ,
ਬੰਦੇ ਬਚੀਂ ! ਜੀਵਨ ਕਰੀਂ ਗਰਕ ਨਾਹੀਂ।
ਪਰੇਮੀ ਰਿਦਾ ਨਿਰਮਲ ਸੀਤਲ ਸਾਫ ਹੁੰਦਾ,
ਅੰਦਰ ਓਸਦੇ ਕਾਮ ਦਾ ਠਰਕ ਨਾਹੀਂ ।
ਸੱਚਾ ਪਰੇਮ ਹੈ ਪਿਆਲੜਾ ਅੰਮ੍ਰਿਤ ਦਾ,
ਕਾਮ ਵਾਸ਼ਨਾ ਪਰ ਗੰਦਲ ਜ਼ਹਿਰ ਦੀ ਏ ।
ਪਰੇਮ ਵਸਦਾ ਹੈ ਨਰਮ ਦਿਲਾਂ ਅੰਦਰ,
ਗੰਦੇ ਰਿਦੇ ਵਿਚ ਵਾਸ਼ਨਾ ਠਹਿਰਦੀ ਏ ।
ਕਾਮ ਵਾਸ਼ਨਾ ਸਾੜੇ ਅਨੇਕ ਬੰਦੇ,
ਅੰਦਰ ਏਸਦੇ ਅਗ ਬਹੁ ਕਹਿਰ ਦੀ ਏ ।
ਚਰਨ ਪਰੇਮ ਦੇ ਪਕੜ, ਏਹ ਦੇਵਤਾ ਹੈ,
ਪ੍ਰਭੂ ਪਰਾਪਤੀ ਵੀ ਪਰੇਮ ਲਹਿਰ ਦੀ ਏ ।
ਸ੍ਰੀ ਗਰੰਥ ਸਾਹਿਬ ਪ੍ਰਮਾਣ—

ਜਪ ਤਪ ਸੰਜਮਹਰਖਸੁਖਮਹਿਤ ਅਰੁ ਗਰਬ
ਮੂਸਨ ਨਿਮਖਕੁ ਪਏਮ ਪਰ ਵਾਰ ਵਾਰ
ਦਿਉਂ ਸਰਬ ॥
੨–ਅੰਦਰ ਖਾਲੀ ਪਰੇਮ ਬਿਨੁ ਢਹਿ ਢੇਰੀ
ਤਨ ਛਾਰ ।
੩–ਜਹਿ ਤਨ ਬਿਰਹੁ ਨਾ ਉਪਜੈ ਸੋਤਨ
ਮਣ ਮਸਾਣ ।

## ਬੇਤਰਸੀ

ਕਰੋ ਦੂਰ, ਬੇ-ਤਰਸ ਨੂੰ ਪਰੇ ਏਥੋਂ,
ਮੈਂ ਨਾ ਦੇਖਣੀ ਚਾਹੁੰਦਾ ਸ਼ਕਲ ਇਸ ਦੀ।
ਗੰਦਾ ਆਚਰਨ, ਗੰਦੇ ਹਨ ਅੰਗ ਇਸਦੇ,
ਗੰਦਾ ਰਿਦਾ ਤੇ ਗੰਦੀ ਹੈ ਅਕਲ ਇਸਦੀ।
ਕੋਮਲ ਆਤਮਾਂ ਨੂੰ, ਪੱਥਰ ਏਸ ਕੀਤਾ,
ਤਦੇ ਰਾਖਸ਼ਾਂ ਵਾਂਗ ਹੈ ਸ਼ਕਲ ਇਸ ਦੀ।
ਕਰਦਾ ਜ਼ੁਲਮ-ਬੇਤਰਸੀਆਂ, ਮੰਦ ਪਾਪੀ,
ਘ੍ਰਿਣਾ ਲੋਕ ਕਰਦੇ ਲਾਂਦੇ ਨਕਲ ਇਸ ਦੀ।
ਪਾਪਣ ਏਸ 'ਬੇਤਰਸੀ, ਦੀ ਕਰਨ ਮੱਦਦ,
'ਗ੍ਰਿਣਾ' 'ਈਰਖਾ', ਦੋਵੇਂ ਸਹੇਲੀਆਂ ਨੇ।
ਅੱਗੇ ਏਹਨਾਂ ਦੇ ਨਾਲ ਕਈ ਐਬ ਕੁਤੇ,
ਅਤੇ ਹੋਰ ਹਜ਼ਾਰਾਂ ਬਦਫੇਲੀਆਂ ਨੇ।
ਏਹਨਾਂ ਨਾਲ ਛੋਹਿਆਂ, ਫੌਰਨ ਤੜਫ ਪਿਆ,

ਮਾਰੂ ਜ਼ਹਿਰ ਦੀਆਂ ਤਿੰਨੇ ਵੇਲੀਆਂ ਨੇ।
ਚੁੰਮਣ ਜੋਗ ਹਨ ਚਰਨ ਉਸ ਮਰਦ ਦੇ ਜਿਸ,
ਡੈਣਾਂ ਤਿੰਨੇ ਏਹ ਕੀਤੀਆਂ ਚੇਲੀਆਂ ਨੇ।

# ਪਿਤਾ ਦਾ ਫ਼ਰਜ਼

ਪਿਤਾ ਵਾਸਤੇ ਨਿਆਮਤ ਸੰਸਾਰ ਦੀ ਹੈ,
ਬੱਚੇ ਬੱਚੀਆਂ ਨੇਕ ਔਲਾਦ ਹੋਵੇ।
ਲਾਇਕ, ਭਲੀ ਤੇ ਨੇਕ ਔਲਾਦ ਤਾਈਂ,
ਦੇਖ ਬਾਪ ਸੰਦਾ ਹਿਰਦਾ ਸ਼ਾਦ ਹੋਵੇ।
ਫਲ ਵੀ ਹੋਣ ਚੰਗੇ ਐਪਰ ਤਦੇ,
ਜੇਕਰ, ਬੀਜ, ਧਰਤ ਚੰਗੇ, ਚੰਦੀ ਖਾਦ ਹੋਵੇ।
ਪਾਪੀ, ਗੰਦੀ, ਨਾਲ ਇਕ ਔਲਾਦ ਨਾਲੋਂ,
ਚੰਗਾ ਅਹੇ ਜੇਕਰ ਬੇ ਔਲਾਦ ਹੋਵੇ।
ਤੇਰਾ ਫ਼ਰਜ਼ ਹੈ ਬਣੇਂ ਖੁਦ ਨੇਕ ਪਹਿਲਾਂ,
ਬਣਨਾ ਨੇਕ ਦੱਸੇਂ ਫੇਰ ਬੱਚਿਆਂ ਨੂੰ।
ਉੱਤਮ ਸਿਖਿਆ, ਵਿਦਿਆ ਦਏਂ ਓਹਨਾਂ,
ਰਖੇਂ ਪਾਕ ਓਹਨਾਂ ਹਿਰਦੇ ਸੱਚਿਆਂ ਨੂੰ।
ਵਰਨਾਂ ਪਾਪ ਗਣ ਭੜਕ ਜੇ ਪਏ ਤਾਂ ਫਿਰ,
ਮੁਸ਼ਕਲ ਸ਼ਾਂਤ ਕਰਨਾ ਭਾਂਬੜ ਮੱਚਿਆਂ ਨੂੰ।
ਜ਼ਰਾ ਸਾਂਭ ਕੇ ਲਵੀਂ ਪਕਾ ਏਹਨਾਂ,
ਗੰਦੇ ਹੋਣ ਨਾਂ ਦੇਹੁ ਫਲਾ ਕੱਚਿਆਂ ਨੂੰ।
ਗੁਰਵਾਕ :——

ਕਰ ਉਪਦੇਸ਼ ਝਿੜਕੈ ਬਹੁ ਭਾਤੀ
ਬਹੁੜ ਪਿਤਾ ਗਲ ਲਾਵੈ ॥
( ਗਰੰਥਸਾਹਿਬ ਵਿਚੋਂ)

# ਪੁੱਤਰ ਨੂੰ ਹਦਾਇਤ

ਲਾਲ ਪਿਤਾ ਦੇ ਤੇ ਮਾਲ ਸੁਘੜ ਮਾਂ ਦੇ !
ਨੇਕ ਬਖ਼ਤ ਬਣ ਸੋਭਾ ਸੰਸਾਰ ਦੀ ਲੈ।
ਮਾਉਂ, ਬਾਪ, ਤੇ ਸਿਆਣੇ ਉਸਤਾਦ ਪਾਸੋਂ,
ਹਰ ਦਮ ਸਿੱਖਿਆ ਨੇਕੀ ਦੀ ਕਾਰ ਦੀ ਲੈ।
ਮਾਤਾ ਪਿਤਾ ਦਾ ਅਦਬ ਤੇ ਸੇਵ ਕਰਕੇ,
ਕ੍ਰਿਪਾ ਓਸ ਸੱਚੇ ਪ੍ਰਵਦਗਾਰ ਦੀ ਲੈ।
ਬਚੀਂ ਸਦਾ ਕੁਸੰਗੀਆਂ ਮਿੱਤਰਾਂ ਤੋਂ,
ਰਾਏ ਕਦੇ ਨਾਹੀਂ ਭੈੜੇ ਯਾਰ ਦੀ ਲੈ।
ਜੇ ਤੂੰ ਮਾਉਂ ਤੇ ਬਾਪ ਸੇਵ ਕਰਸੇਂ,
ਤਾਂ ਓਲਾਦ ਵੀ ਫਿਰ ਤੇਰੀ ਦਾਸ ਹੋਸੀ।
ਹੁਨਰ, ਵਿੱਦਿਆ ਸਿੱਖ ਲੈ ਪ੍ਰੀਤ ਸੇ ਜੇ,
ਦੌਲਤ, ਮਾਲ ਹਰ ਦਮ ਤੇਰੇ ਪਾਸ ਹੋਸੀ।
ਨੇਕੀ, ਦਾਨ ਉਪਕਾਰ, ਤੂੰ ਕਰੇਂਗਾ ਜੇ,
ਤੇਰੀ ਤਾਰੀਫ ਵਿਚ ਆਮ ਤੇ ਖਾਸ ਹੋਸੀ।
ਚਰਨ ਫੜੇਂ ਜੇ ਗੁਰੂ ਦੇ, ਲਾਲ ਮੇਰੇ,
ਜੰਮ ਮਰਨ ਦਾ ਭੈ ਉੱਕਾ ਨਾਸ ਹੋਸੀ।
ਗੁਰੂ ਸਾਹਿਬ ਪ੍ਰਮਾਣ--

ਕਾਹੇ ਪੂਤ ਝਗਰਤ ਹੋ ਸੰਗ ਬਾਪ।
ਜਿਨਕੇ ਜਣੇ ਬਡੀਰੇ ਤੁਮ ਹੋ,
ਤਿਨ ਸਿਉ ਝਗਰਤ ਪਾਪ।

# ਕੀਮਤੀ ਵਚਨ

ਕੁਛ ਮੁਖ ਤੋਂ ਮਾਂਗਤ ਪ੍ਰੀਤ ਘਟੈ,
ਆਦਰ ਘਟੈ ਮਿਤਰ ਕੇ ਨਿਤ ਜਾਇਆਂ।
ਐਬ ਕਰਨ ਤੇ ਦਰਬ ਘਟੈ
ਬਲ ਬੁਧ ਘਟੈ ਚਿੰਤਾ ਚਿਤ ਲਾਇਆਂ।
ਸਤਿਗੁਰ ਦੀ ਸੇਵ ਤੇ ਪਾਪ ਘਟੈ,
ਦਲਿੱਦਰ ਘਟੈ ਗੋਬਿੰਦ ਗੁਣ ਗਾਇਆਂ।
ਲੋਭ ਕੀਏ ਮਾਨ ਤਾਨ ਘਟੈ,
ਰੋਗ ਘਟੈ ਕੁਛ ਔਖਦੀ ਖਾਇਆਂ।
ਫੈਸ਼ਨ ਸ਼ੰਗਾਰ ਤੋਂ ਧਰਮ ਸ਼ਰਮ ਘਟੈ,
ਵਿਸ਼ਵਾਸ ਘਟੈ ਝੂਠੀ ਬਾਤ ਬਨਾਇਆਂ।
ਸਤਸੰਗ ਕਰਨ ਤੇ ਵਕਾਰ ਘਟੈ,
ਅਗਿਆਨ ਘਟੈ ਮਨ ਕੋ ਸਮਝਾਇਆਂ।
ਬਦਨੀਤੀ ਤੋਂ ਇਖਲਾਕ ਘਟੈ,
ਤੇ ਇਜ਼ਤ ਘਟੈ ਮੰਦ ਕਰਮ ਕਮਾਇਆਂ।
ਅਲਿਪ ਅਹਾਰ ਤੇ ਨੀਂਦ ਘਟੈ,
ਘਰ ਕੀ ਸ਼ਾਨ ਘਟੈ ਇਤਫਾਕ ਗਵਾਇਆਂ।
ਨਿਆਓਂ ਤੋਂ ਦੂਈ ਦਵੈਤ ਘਟੈ,

ਮਨ ਮੈਲ ਘਟੈ ਹਰੀ ਨਾਮ ਧਿਆਇਆਂ।
ਨਾਮ ਜਪਤ ਜਮ ਤ੍ਰਾਸ ਘਟੈ,
ਹੰਕਾਰ ਘਟੈ ਕੁਛ ਸੀਸ ਨਿਵਾਇਆਂ।
ਇਲਤ ਤੋਂ ਚੰਗਿਆਈ ਘਟੈ,
ਬੁਰਿਆਈ ਘਟੈ ਵਿਚ ਸਤਿਸੰਗ ਜਾਇਆਂ।
ਨਿਰਮਾਨਤਾ ਤੋਂ ਹਉਮੈ ਰੋਗ ਘਟੈ,
ਚੁਰਾਸੀ ਗੇੜ ਘਟੈ ਗੁਰਸਰਨੀ ਜਾਇਆਂ।
ਭੈ, ਸ਼ਰਮ ਤੋਂ ਭੜਕ ਕਾਮ ਘਟੈ,
ਕਰੋਧ ਘਟੈ ਰਿਦੇ ਠੰਢ ਵਧਾਂਇਆਂ।
ਗਿਆਨ ਵਿਚਾਰ ਤੋ ਮੋਹ ਘਟੈ,
ਸੰਤੋਖ ਘਟੈ ਜੀਹਬਾ ਲਲਚਾਇਆਂ।
ਸੋਧ ਬਿਨ ਲੰਗਰ ਦਾ ਸਵਾਦ ਘਟੈ,
ਬਰਕਤ ਘਟੈ ਬਿਨ [ਗੁਰੂ] ਭੋਗ ਲਗਾਇਆਂ
ਬਹੁ ਬੋਲਣ ਤੇ ਸੁਖ ਸਵਾਦ ਘਟੈ,
ਮਨ ਚੈਨ ਘਟੇ ਦੁਖ ਪਰ - ਪਹੁੰਚਾਇਆਂ।
ਸੱਚ ਬੋਲਣੋਂ ਪਾਜ ਲਿਹਾਜ ਘਟੈ,
'ਇਨਸਾਫ' ਘਟੈ ਝੂਠਾ ਪੱਖ ਬਨਾਇਆਂ।

# ਮਿਲਵਰਤਣ

ਸੰਤ ਖਜ਼ਾਨ ਸਿੰਘ ਜੀ ' ਇਨਸਾਫ '

ਬੈਂਕੋਕ

ਸੁਲਾਹ ਚਾਹੇ ਉਸ ਨਾਲ ਅਗੇ ਵਧ ਸੁਲਾਹ ਕਰੋ,

ਪਿਆਰ ਪਾਵੇ ਉਸ ਨਾਲ ਦੂਨਾਂ ਪਿਆਰ ਪਾਈਏ।
ਪਰੇਮ ਕਰੇ ਉਸ ਨਾਲ ਪੂਰਾ ਪੂਰਾ ਪਰੇਮ ਕਰੋ,
ਗੋਡੀਂ ਹੱਥ ਲਾਵੇ, ਉਹਦੀ ਚਰਨੀ ਹੱਥ ਲਾਈਏ।
ਚਾਈ ਇਕ ਵੇਰ ਕਹੇ ਬਾਰਾਂ ਵਾਰੀ ਵੀਰ ਆਖੋ,
ਹਸ ਮਿਲੇ ਅਗੋਂ ਜਫੀ ਪਾਏ ਗੱਲ ਜਾਈਏ।
ਜਗਰੀਤ ਏਹੀ ਜਿਹੀ ਕਰੇ ਅਗੋਂ ਤਿਹੀ,
ਘਟ ਕਿਉਂ ਸਗੋਂ ਕੁਝ ਵਧ ਹੀ ਕਮਾਈਏ।
ਆਪਣੇ ਗੁਜ਼ਾਰੇ ਵਿਚ ਕਾਇਮ ਰਖੋ ਬਾਦਸ਼ਾਹੀ,
ਦੂਸਰੇ ਦਾ ਦਰਬ ਵੇਖ ਚਿਤ ਨਾ ਡੁਲਾਈਏ।
ਖੂਹ ਦੀਆਂ ਟਿੰਡਾਂ ਵਾਲਾ ਗੇੜ ਹੈ ਏਹ ਮਾਇਆ ਭਾਈ,
ਕਰੋਧ ਨਾ ਘੁਮੰਡ ਮਨ ਨੀਵਾਂ ਹੀ ਰਖਾਈਏ।
ਰਖੋ ਉਹਦਾ ਖੌਫ ਜਿਸ ਸਾਜਿਆ ਨਿਵਾਜਿਆ ਹੈ,
ਹਰੀ ਨਾਮ ਬਿਨਾਂ ਜਨਮ ਬਿਰਥਾ ਨਾ ਗਵਾਈਏ।
ਸਤਿਸੰਗ ਵਿਚ ਜਾਈਏ ਉਥੇ ਹਰ ਜਸ ਗਾਈਏ,
ਨਾਮ ਹੀ ਧਿਆਈਯੇ ਅਤੇ ਮਨ ਸਮਝਾਈਏ।
ਇਲਤਾਂ ਤੇ ਪਰਨਿੰਦਾ ਕਰਨ ਨੂੰ ਜੇ ਲੋਚੈ ਮਨ,
ਗੁਰੂ ਬਚਨਾਂ ਸਿਉ ਮਨ ਬੈਲ ਸਮਝਾਈਏ।
ਕਾਗਜਾਂ ਦੇ ਫੁਲਾਂ ਵਿਚ ਹੁੰਦੀ ਨਾ ਸੁਗੰਧ ਪੈਦਾ,
ਅਸਲੀ ਤੋਂ ਵਧ ਭਾਵੇਂ ਸੁੰਦਰ ਬਨਾਈਏ।
ਕਚ ਤੇ ਬਲੌਰ ਦਾ ਨਾ ਬਣ ਸਕੇ ਹੀਰਾ ਭਾਈ,
ਬਣੇ ਨਾ ਮੁਲੰਮਾ ਸੋਨਾ ਪਾਲਸ਼ ਚੜ੍ਹਾਈਏ।

ਵੈਰ, ਨਿੰਦਾ ਸਾੜਾ ਦੀ ਜਵਾਲਾਂ ਦਾ ਸ਼ਕਾਰ ਬਣ,
ਝੂਠੀ ਕਿਸੇ ਬੰਦੇ ਉਤੇ ਤੋਹਮਤ ਨਾ ਲਾਈਏ।
ਆਖਦੇ ਸਿਆਣੇ ਇਹ ਹਤਿਆ ਨਾ ਲਥ ਦੀਏ,
ਕਿਸੇ ਮਜ਼ਲੂਮ ਦੀ ਜੋ ਆਤਮਾ ਦੁਖਾਈਏ।
ਗੁਰੂ ਜਗਜੀਤ ਸਿੰਘ ਕਥਾ ਵਿਚ ਆਖਦੇ ਨੇ,
ਆਪਣਾ ਗੁਣ, ਦੂਸਰੇ ਦੇ ਔਗੁਨ-ਛਪਾਈਏ।
ਜਿਥੇ ਹੋਵੇ ਧਕੇ ਅਗਿਆਨਤਾ ਦਾ ਬੋਲ ਬਾਲਾ,
ਅਪਣੀ ਅਕਲ ਦਾ ਨਾ ਤੀਰ ਤਾਂ ਚਲਾਈਏ।
ਮੇਲਾ ਚੰਦ ਰੋਜ਼ "ਇਨਸਾਫ਼" ਨਾ ਤੂੰ ਬੁਰਾ ਬੋਲੀਂ,
ਖਬਰੇ ਕਿਹੜੇ ਵੇਲੇ ਬਿਗਲ ਕੂਚ ਦਾ ਵਜਾਈਏ।

# ਅਮੁਲ ਵਚਨ

ਦੌਲਤ ਸਿਆਣਪ ਦੀ ਗੋਲੀ ਹੈ, ਪਰ ਮੂਰਖ ਵਾਸਤੇ ਉਹ ਜੱਲਾਦ ਹੈ। ਕੀ ਦੌਲਤ ਨੇ ਹਜ਼ਾਰਾਂ ਆਦਮੀਆਂ ਦੀਆਂ ਨੇਕੀਆਂ ਤੇ ਗੁਣਾਂ ਨੂੰ ਬਰਬਾਦ ਨਹੀਂ ਕਰ ਦਿਤਾ? ਕੀ ਮਾਇਆ ਧਾਰੀ ਅਤਿ ਅੰਨਾ ਬੋਲਾ) ਵਾਲਾ ਗੁਰ ਵਾਕ ਪ੍ਰਤੱਖ ਤੇ ਸੱਚਾ ਨਹੀਂ ? ਕੀ ਓਹਨਾਂ ਆਦਮੀਆਂ ਪਾਸ ਦੌਲਤ ਦੇ ਢੇਰ ਨਹੀਂ ਹਨ ਜੋ ਸਭ ਤੋਂ ਬੁਰੇ ਤੇ ਪਾਪੀ ਹਨ ? ਫੇਰ ਤੇਰੀ ਏਹ ਵਾਸ਼ਨਾ ਕਿਸ ਕੰਮ ਕਿ ਤੇਰੇ ਪਾਸ ਬਹੁਤੀ ਦੌਲਤ ਹੋਵੇ ਤਾਂ ਕਿ ਤੂੰ ਮਸ਼ਹੂਰ ਹੋਵੇਂ ?

ਗਰੀਬ ਨੂੰ ਕਈਆਂ ਦੀ ਲੋੜ ਹੈ ਪਰ ਲੋਭੀ ਨਿੱਕੇ ਨਿੱਕੇ ਕੱਖਾਂ

ਵਾਸਤੇ ਵੀ ਝੋਲੀ ਅੱਡ ਖਲੋਂਦਾ ਹੈ? ਲੋਭੀ ਜਿੰਨਾ ਜ਼ੁਲਮ ਆਪਣੇ ਆਪ ਤੇ ਕਰਦਾ ਹੈ ਓਨਾਂ ਕਿਸੇ ਹੋਰ ਤੇ ਨਹੀਂ। ਮਿਹਨਤ ਨਾਲ ਦੱਸਾਂ ਨਹੁੰਆਂ ਦੀ ਕਿਰਤ ਕਰਕੇ ਧਨ ਖੱਟ ਅਤੇ ਓਸ ਨੂੰ ਖੁਲ੍ਹੇ ਦਿਲ ਅਕਾਲ ਪੁਰਖ ਦੇ ਰਾਹ ਵਿਚ ਖਰਚ ਕਰ। ਆਦਮੀ ਨੂੰ ਸੱਚੀ ਖੁਸ਼ੀ ਓਦੋਂ ਪ੍ਰਾਪਤ ਹੁੰਦੀ ਹੈ ਜਦੋਂ ਕਿ ਓਹ ਦੂਜਿਆਂ ਦੀ ਪ੍ਰਸੰਨਤਾ ਦਾ ਕਾਰਨ ਬਣਦਾ ਹੈ।

ਗ਼ਰੀਬੀ ਵਾਸਤੇ ਕੇਵਲ ਇਕੋ ਗੁਣ ਦੀ ਲੋੜ ਹੈ ਜਿਸ ਦਾ ਨਾਉਂ ਸੰਤੋਖ ਹੈ, ਪਰ ਧੰਨਵਾਨ ਆਦਮੀ ਨੇਕ ਦਿਲ, ਦਾਨੀ, ਦੂਰ ਦੀ ਸੋਝੀ ਵਾਲਾ ਤੇ ਆਪ ਨੂੰ ਸੰਭਾਲ ਸੱਕਣ ਵਾਲਾ ਨਾ ਹੋਵੇ ਤਾਂ ਓਹ ਕਈ ਪਾਪਾਂ ਦਾ ਕਾਰਨ ਹੁੰਦਾ ਹੈ।

ਗ਼ਰੀਬ ਆਦਮੀ ਨੂੰ ਕੇਵਲ ਆਪਣਾ ਹੀ ਢਿੱਡ ਭਰਨ ਦੀ ਚਿੰਤਾ ਹੁੰਦੀ ਹੈ, ਪਰ ਧੰਨਵਾਨ ਦੇ ਸਪੁਰਦ ਅਕਾਲ ਪੁਰਖ ਸੈਂਕੜੇ ਗ਼ਰੀਬਾਂ ਲੋੜਵੰਦਾਂ ਦੀ ਸਹਾਇਤਾ ਕਰਨ ਲਈ ਧਨ ਦੀ ਬਖਸ਼ਸ਼ ਕਰਦਾ ਹੈ ਜਿਸ ਨੂੰ ਪੂਰਾ ਕਰਨਾ ਮਨੁਖ ਦਾ ਮੁਖ ਧਰਮ ਹੈ।

## ਬਦਲਾ

ਬਦਲੇ ਦੀ ਜੜ੍ਹ ਆਤਮਾ ਦੀ ਕਮਜ਼ੋਰੀ ਵਿਚ ਹੈ, ਜਿਹੜਾ ਆਦਮੀ ਜਿੰਨਾ ਕਾਇਰ ਤੇ ਡਰਾਕਲ ਹੋਵੇਗਾ ਓਹ ਓਨਾ ਹੀ ਵਧੀਕ ਬਦਲਾ ਲੈਣ ਦਾ ਚਾਹਵਾਨ ਰਹਿੰਦਾ ਹੈ।

ਜਦ ਆਦਮੀ ਨੂੰ ਕਿਸੇ ਦੇ ਹਥੋਂ ਨੁਕਸਾਨ ਪਹੁੰਚਦਾ ਹੈ ਤਾਂ ਉਹ ਆਪਣੇ ਦਿਲ ਨੂੰ ਠੰਢਿਆਂ ਕਰਦਾ ਹੈ। ਪਰ ਨੇਕ ਦਿਲ ਆਦਮੀ

ਕਿਸੇ ਨੁਕਧਾਨ ਨੂੰ ਨੁਕਸਾਨ ਹੀ ਨਹੀਂ ਸਮਝਦਾ ਅਤੇ ਨਾ ਹੀ ਕਦੀ ਓਸਦਾ ਬਦਲਾ ਲੈਣ ਵਾਸਤੇ ਤਿਆਰ ਹੁੰਦਾ ਹੈ।

ਸਭ ਤੋਂ ਵਡੀ ਜਿਤ ਜੋ ਆਦਮੀ ਪਰਾਪਤ ਕਰ ਸਕਦਾ ਹੈ, ਆਪਣੇ ਆਪ ਅਤੇ ਆਪਣੇ ਮਨ ਨੂੰ ਵਸ ਵਿਚ ਕਰਨਾ ਹੈ। 'ਜੋ ਮਾਰੇ ਨਫਸ ਕੋ ਔਰ ਕਰਲੇ ਆਪਨੇ ਗੁਸੇ ਕੋ ਜੇਰ, ਬਨਾਏ ਸਾਂਪ ਕੋ ਕੋੜਾ ਵੋਹ ਸ਼ੇਰ ਪਰ ਚੜ੍ਹ ਕਰ।' [ਮਨ ਜੀਤੈ ਜਗਜੀਤ] ਗੁਰੂ ਵਾਕ। ਜੋ ਆਦਮੀ ਨੁਕਸਾਨ ਨੂੰ ਨੁਕਸਾਨ ਨਹੀਂ ਸਮਝਦਾ ਉਹ ਮਾਨੋਂ ਆਪ ਪੂਰਾ ਪੂਰਾ ਬਦਲਾ ਲੈ ਲੈਂਦਾ ਹੈ। ਬਦਮਾਸ਼ ਆਦਮੀ ਪਾਸੋਂ ਸਾਰੇ ਡਰਦੇ ਅਤੇ ਓਸ ਨੂੰ ਘਿਰਣਾ ਨਾਲ ਵੇਖਦੇ ਹਨ, ਪਰ ਤਰਸਯੋਗ ਦੀ ਸਾਰੇ ਇਜ਼ਤ ਕਰਦੇ ਹਨ, ਅਤੇ ਦੁਨੀਆਂ ਦੀ ਮੁਹੱਬਤ ਤੇ ਅਸੀਸ ਸਦਾ ਹੀ ਓਸਦੇ ਭਲੇ ਦਾ ਕਾਰਨ ਬਣਦੀ ਰਹਿੰਦੀ ਹੈ। ਮੇਰੇ ਨਾਲ ਕੋਈ
ਕਰੇ ਵੈਰ ਜੇਕਰ, ਬਦਲਾ ਲੈਣ ਦਾ ਯਤਨ ਨਾ ਕਰਾਂਗਾ ਮੈਂ
ਕੰਮ ਛਡ ਬਦਲਾ ਲੈਣ ਵਾਸਤੇ ਤਾਂ, ਸਗੋਂ ਹੋਰ ਨੁਕਸਾਨ ਨਾਂ ਕਰਾਂਗਾ ਮੈਂ।

## ਨਹੀਂ ਛੁਪਦੇ

ਤਾਂਰਿਓਂ ਕੀ ਓਟ ਮੇਂ ਚਾਂਦ ਛੁੱਪੇ ਨਾ,
ਭਾਨ ਛੁੱਪੇ ਨਾ ਬਾਦਲ ਛਾਇ।
ਰਣ ਜੁਧ ਜੁਟਾ ਰਾਜਪੂਤ ਛੁੱਪੇ ਨਾਂ,
ਦਾਤਾ ਛੁੱਪੇ ਨਾਂ ਮਾਂਗਤ ਆਇ।
ਚੰਚਲ ਨਾਰ ਕੇ ਨੈਂਨ ਛੁੱਪੇ ਨਾਂ,
ਨੀਚ ਛੁੱਪੇ ਨਾਂ ਬਡਾ ਪਨ ਪਾਇ।
ਜੋਗੀਓਂ ਕੇ ਭੇਖ ਅਨੇਕ ਭਇ,
ਕਰਮ ਛੁੱਪੇ ਨਾ ਬਿਭੂਤ ਰੁਮਾਇ।
(ਕਵੀ ਗੰਗ)